ਮੋਹਨ ਸਿੰਘ 'ਮਤਵਾਲਾ' ਨਾਲ ਮੇਰੀ ਵਧੇਰੇ ਜਾਣ ਪਛਾਣ 'ਤੇਰੀਆਂ ਯਾਦਾਂ ਮੇਰੇ ਗੀਤ' ਪੜ੍ਹਕੇ ਹੀ ਹੋਈ। ਕਿਉਂਕਿ ਕਿਸੇ ਲੇਖਕ ਨਾਲ ਅਸਲ ਜਾਣ ਪਛਾਣ ਉਸ ਦੀ ਰਚਨਾ ਦਾ ਅਧਿਐਨ ਕਰਨ ਨਾਲ ਹੀ ਹੋ ਸਕਦੀ ਹੈ।

ਇਸ ਪੁਸਤਕ ਦੀਆਂ ਰਚਨਾਵਾਂ ਪੜ੍ਹਕੇ ਮੈਂ ਇਸ ਨਤੀਜੇ ਤੇ ਪਹੁੰਚਾ ਹਾਂ ਕਿ ਮੋਹਨ ਸਿੰਘ 'ਮਤਵਾਲਾ' ਵਿਚ ਭਾਵਾਂ ਦੀ ਤੀਖਣਤਾ, ਵਲਵਲੇ ਦੀ ਉਡਾਰੀ ਅਤੇ ਕਵਿਤਾ ਦੇ ਰੂਪਕ ਪੱਖ ਦੀ ਸੂਝ ਆਦਿਕ ਮੱਢਲੇ ਗੁਣ ਮੌਜੂਦ ਹਨ। ਇਨ੍ਹਾਂ ਤੋਂ ਇਲਾਵਾ ਕਵੀ ਦਾ ਦਿਲ ਮਨੁਖੀ ਦਰਦ ਨਾਲ ਭਰਪੂਰ ਹੈ, ਇਸ ਲਈ ਉਹ ਆਪਣੇ ਸਾਰੇ ਕਾਵਿਕ ਗੁਣਾਂ ਨੂੰ ਮਾਨਵ-ਕਲਿਆਣ ਲਈ ਵਰਤਣ ਦੇ ਸ਼ਲਾਘਾ ਯੋਗ ਪ੍ਰਯਤਨ ਕਰਦਾ ਹੈ ਜਿਸ ਵਿਚ ਉਸ ਨੂੰ ਚੋਖੀ ਸਫਲਤਾ ਪ੍ਰਾਪਤ ਹੋ ਜਾਂਦੀ ਹੈ।

ਬੌਧਿਕ ਪੱਖ ਤੋਂ ਇਸ ਕਵੀ ਦੀਆਂ ਰਚਨਾਵਾਂ ਉਸ ਦੇ ਮਾਨਸਿਕ ਵਿਕਾਸ ਦੀਆਂ ਸੂਚਕ ਹਨ ਅਤੇ ਇਨ੍ਹਾਂ ਨੂੰ ਪੜ੍ਹਕੇ ਆਸ ਬੱਝਦੀ ਹੈ ਕਿ ਇਹ 'ਮਤਵਾਲਾ' ਕਵੀ ਛੇਤੀ ਹੀ ਆਪਣੇ ਕਾਵਿਕ ਗੁਣਾਂ ਦਾ ਪ੍ਰਯੋਗ ਆਧੁਨਿਕ ਲੀਹਾਂ ਤੇ ਕਰਦਾ ਹੋਇਆ ਆਪਣੀ ਕਲਾ-ਕ੍ਰਿਤ ਨੂੰ ਕਾਫੀ ਉੱਚੇ ਪੱਧਰ ਉਤੇ ਲੈ ਜਾਇਗਾ।

B-11-173 ਦੇਵਨਗਰ ਨਵੀਂ ਦਿੱਲੀ-5
6. 4. 61

ਅਮਰ ਸਿੰਘ 'ਸੋਢੀ'
ਐਡੀਟਰ
ਸੈਨਿਕ ਸਮਾਚਾਰ

# ਤੇਰੀਆਂ ਯਾਦਾਂ ਮੇਰੇ ਗੀਤ

ਮੋਹਨ ਸਿੰਘ 'ਮਤਵਾਲਾ'

ਐਡੀਟਰ

'ਫਤਹ' ਤੇ 'ਪ੍ਰੀਤਮ' ਦਿਲੀ

ਪ੍ਰਕਾਸ਼ਕ :—

ਗਿਆਨ ਪੁਸਤਕ ਭੰਡਾਰ

274 ਨਹਿਰੂ ਬਜ਼ਾਰ, ਲਾਜਪਤ ਰਾਏ ਮਾਰਕੀਟ ਦਿਲੀ

ਪਹਿਲੀ ਵਾਰ 1000 ਮੁੱਲ 2)

## ਪ੍ਰੇਮ ਭੇਟ

**ਸਰਦਾਰ ਲਾਭ ਸਿੰਘ ਜੀ 'ਨਾਰੰਗ'**

ਪ੍ਰਧਾਨ ਆਲ ਇੰਡੀਆ ਸਿਖ ਫੈਡਰੇਸ਼ਨ ਤੇ ਮੈਂਬਰ ਸਟੈਂਡਿੰਗ ਕਮੇਟੀ ਆਲ ਇੰਡੀਆ ਨਿਊਜ਼ ਪੇਪਰ ਐਡੀਟਰਜ਼ ਕਾਨਫ੍ਰੰਸ ਨੂੰ ਉਹਨਾਂ ਦੀਆਂ ਦੇਸ਼ ਤੇ ਪੰਥ ਲਈ ਕੀਤੀਆਂ ਘਾਲਣਾਂ ਦੇ ਸਤਿਕਾਰ ਵਜੋਂ ਬੜੇ ਹੀ ਪ੍ਰੇਮ ਸਹਿਤ ।

ਪ੍ਰੀਤਮ ਪ੍ਰਿੰਟਿੰਗ ਏਜੰਸੀ ਦਰਿਆ ਗੰਜ, ਦਿਲੀ ਵਿਚ ਕੰਪੋਜ ਹੋ ਕੇ ਸਨ ਰਾਈਜ਼ਿੰਗ ਪ੍ਰੈਸ ਚਾਵੜੀ ਬਜ਼ਾਰ ਦਿੱਲੀ ਵਿਚ ਛਪੀ ।

# ਫੁਲਾਂ ਭਰੀ ਚੰਗੇਰ

# ਦੋ ਸ਼ਬਦ

ਇਹਨਾਂ ਕਵਿਤਾਵਾਂ ਦਾ ਕਰਤਾ ਮੋਹਨ ਸਿੰਘ 'ਮਤਵਾਲਾ' ਮੇਰੇ ਸੰਪਰਕ ਵਿਚ ਪਹਿਲੀ ਵੇਰਾਂ ਉਸ ਵੇਲੇ ਆਇਆ, ਜਦ ਮੈਂ 'ਫਤਹ', 'ਮੌਜੀ' ਤੇ ਮਾਸਕ 'ਪ੍ਰੀਤਮ' ਦਾ ਸੰਪਾਦਕ ਸਾਂ ਤੇ ਮੈਂ ਵੇਖਿਆ ਕਿ ਇਹ ਇਕਹਿਰੇ ਸਰੀਰ ਵਾਲਾ ਤਿੱਖਾ ਜਿਹਾ ਨੌਜਵਾਨ ਪੰਜਾਬੀ ਜਰਨਲਿਜ਼ਮ ਤੇ ਪੰਜਾਬੀ ਸਾਹਿਤ ਵਿਚ ਰਤਨ ਬਣ ਕੇ ਉਘੜੇਗਾ। ਜਦ ਮੈਂ ਬਟਵਾਰੇ ਤੋਂ ਪਿਛੋਂ ਰੋਜ਼ਾਨਾ 'ਸ਼ੇਰਿ-ਭਾਰਤ' ਤੇ 'ਵਰਤਮਾਨ' ਦਾ ਮੁਖ ਸੰਪਾਦਕ ਬਣਿਆ, ਤਾਂ ਮਤਵਾਲਾ ਦੂਜੀ ਵਾਰ ਮੇਰਾ ਸਾਥੀ ਬਣਿਆ। ਬੜੀ ਲਗਨ ਤੇ ਮਿਹਨਤ ਨਾਲ ਕੰਮ ਕਰਨ ਦਾ ਚਾਉ ਹੈ ਏਸ ਨੌਜਵਾਨ ਵਿਚ ਤੇ ਅਜ ਮੈਂ ਪ੍ਰਸੰਨਤਾ ਨਾਲ ਵੇਖ ਰਿਹਾ ਹਾਂ ਕਿ ਮਤਵਾਲਾ ਇਕ ਉਭਰਦਾ ਹੋਇਆ ਸਿਤਾਰਾ ਹੈ।

ਮੇਰੇ ਸਾਹਮਣੇ "ਤੇਰੀਆਂ ਯਾਦਾਂ ਮੇਰੇ ਗੀਤ" ਨਾਮ ਦਾ ਸਾਹਿਤ ਜਗਤ ਦੇ ਏਸ ਮਤ-ਵਾਲੇ 'ਮਤਵਾਲੇ' ਦੀਆਂ ਕੁਝ ਕੁ ਚੋਣਵੀਆਂ ਕਵਿਤਾਵਾਂ, ਗਜ਼ਲਾਂ, ਗੀਤਾਂ ਦਾ ਸੰਗ੍ਰਹਿ ਹੈ। ਵੇਖੋ ਨਾ ਉਹ ਕਿੰਨਾ ਪਕਿਆ ਹੋਇਆ ਤੇ ਗੁੜ੍ਹਿਆ ਹੋਇਆ ਜਾਪਦਾ ਏ—

ਦਿਲ ਦਾ ਧੂੰਆਂ ਬਾਹਰ ਨ ਕਢ ਤੂੰ, ਸਿੱਪੀ ਤੋੜ ਨ ਭੇਤਾਂ ਦੀ,
ਲੁਟੀ ਜਾਏ ਨ ਦਿਲ ਦੀ ਪੂੰਜੀ, ਭੇਤ ਨ ਦੇ ਹਮਸਾਏ ਨੂੰ।

ਮਤਵਾਲਾ ਰੰਗਾ ਰੰਗ ਫੁੱਲਾਂ ਦਾ ਅਨੂਪਮ ਕਾਵਿ-ਗੁਲਦਸਤਾ ਬਣਾ ਕੇ, ਪੰਜਾਬੀ ਮਾਂ ਦੇ ਗਲੇ ਵਿਚ ਪਾਉਣ ਲਈ ਲਿਆਇਆ ਹੈ। ਉਹ ਬੜਾ ਸੂਝਵਾਨ ਫੁਲੇਰਾ ਹੈ, ਜਿਸ ਹਰ ਪਾਸਿਓਂ ਤਾਜ਼ਾ, ਸੁਗੰਧਿਤ ਵੰਨ ਸੁਵੰਨੇ ਫੁਲ ਬੜੀ ਮਿਹਨਤ ਨਾਲ ਚੁਣੇ ਹਨ ਤੇ ਫੇਰ ਉਨ੍ਹਾਂ ਨੂੰ ਗੁੰਦਿਆ ਵੀ ਹੈ ਸੋਹਣੇ ਹੁਨਰ ਪੂਰਤ ਢੰਗ ਨਾਲ। ਉਹ ਪੰਜਾਬੀ ਦੀ ਕਲਾਸਕੀ ਦੇ ਰੂਪ ਤੋਂ ਗਿਆਤ ਜਾਪਦਾ ਹੈ। ਏਸੇ ਲਈ ਉਸ ਨੇ ਆਪਣੀਆਂ ਗਜ਼ਲਾਂ ਤੇ ਆਪਣੇ ਗੀਤਾਂ ਨੂੰ ਕਲਾਸਕੀ ਰੂਪ ਵੀ ਵਧੀਕ ਕਰ ਕੇ ਦਿਤਾ ਹੈ। ਇਸ ਰੂਪ ਵਿਚ ਛੰਦ ਧਾਰਨਾ ਨੂੰ ਕਾਇਮ ਰਖਣਾ, ਉਸ ਵਿਚ ਖਿਆਲਾਂ ਦੀ ਬੰਦਸ਼ ਨੂੰ ਚੁਸਤ ਕਰਨ ਲਈ ਯੋਗ ਸ਼ਬਦਾਵਲੀ ਵਰਤਣੀ ਤੇ ਨਾਲ ਹੀ ਰੋਜ਼ਮੱਰਾ ਤੇ ਮੁਹਾਵਰੇ ਦੇ ਅਨੁਕੂਲ ਹੋ ਕੇ ਤੁਰਨਾ ਇਕ ਹੋਰ ਜ਼ਰੂਰੀ ਸ਼ਰਤ ਵੀ ਹੈ, ਜਿਸ ਨੂੰ ਨਿਭਾਹੁਣਾ ਹੁੰਦਾ ਹੈ। ਮੇਰਾ

ਆਪਣਾ ਤਜਰਬਾ ਇਹ ਹੈ ਕਿ ਹਰ ਸੱਚੇ ਕਵੀ ਉਤੇ ਕਵਿਤਾ ਦਾ ਆਵੇਸ਼ ਆਕਾਸ਼ਬਾਣੀ ਵਾਂਗ ਹੁੰਦਾ ਹੈ ਤੇ ਕਵੀ ਦੀ ਹਾਲਤ ਸੁਰ ਹੋਏ ਉਸ ਸਾਜ਼ ਵਾਲੀ ਹੁੰਦੀ ਹੈ ਜਿਸ ਦੀਆਂ ਤਾਰਾਂ ਮਿਜ਼ਰਾਬ ਜਾਂ ਉਂਗਲਾਂ ਦੀ ਛੁਹ ਲੈਣ ਸਾਰ ਗਮਕ ਉਠਦੀਆਂ ਹਨ। ਕਵੀ ਨੂੰ ਉਸ ਵੇਲੇ ਨ ਸ਼ਬਦਾਂ ਤੇ ਮੁਹਾਵਰਿਆਂ ਪਿੱਛੇ ਨਸਣਾ ਪੈਂਦਾ ਹੈ, ਨਾ ਹੀ ਉਹ ਤੋਲ ਤੁਕਾਂਤ ਠੀਕ ਰਖਣ ਲਈ ਖਪਦਾ ਹੈ। ਪੂਰੇ ਤੋਲ ਵਿਚ ਢਲੀਆਂ ਪੰਕਤੀਆਂ ਉਸ ਦੀ ਕਪਲਣਾ ਵਿਚ ਉਘੜਦੀਆਂ ਤੇ ਬਣਦੀਆਂ ਹਨ, ਜਿਨ੍ਹਾਂ ਨੂੰ ਕਵੀ ਆਪਣੀ ਕਲਮ ਨਾਲ ਅੰਕੀ ਜਾਂਦਾ ਹੈ। ਦਿਲ ਨਾਲ ਸਬੰਧ ਰਖਣ ਵਾਲੀ, ਭਾਵਕਤਾ ਦਾ ਪ੍ਰਗਟਾਵਾ ਕਰਨ ਵਾਲੀ ਤੇ ਸ੍ਰੋਤਿਆਂ ਦੇ ਕੰਨਾਂ ਵਿਚ ਪੈਣ ਸਾਰ ਉਹਨਾਂ ਨੂੰ ਆਪਣੇ ਰੰਗ ਵਿਚ ਰੰਗ ਦੇਣ ਵਾਲੀ ਕਵਿਤਾ ਦਾ ਰੂਪ ਰੰਗ ਹੋਰਵੇਂ ਹੁੰਦਾ ਹੈ ਤੇ ਗਿਆਨ ਧਿਆਨ, ਦਰਸ਼ਨ ਫਿਲਾਸਫੀ ਦੇ ਭਾਰ ਹੇਠਾਂ ਦਬੀ ਦਿਮਾਗ਼ ਦੀ ਕਵਿਤਾ ਦੀ ਨੁਹਾਰ ਹੋਰ ਹੁੰਦੀ ਹੈ। ਦਿਲ ਦੀ ਕਵਿਤਾ ਵਿਚ ਭਾਵ ਉਦਗਾਰ ਬੜੇ ਬਲਵਾਨ ਹੁੰਦੇ ਹਨ ਤੇ ਇਸ ਜਨਾਰਧੰਨ ਦੀ ਕਵਿਤਾ ਨੇ ਹੀ ਸੰਸਾਰ ਵਿਚ ਕਈ ਵੇਰ ਇਨਕਲਾਬ ਲਿਆਂਦੇ ਤੇ ਅਨੇਕ ਸੰਸਾਰ ਵਿਆਪਕ ਧਰਮਾਂ ਦੇ ਪਸਾਰ ਵਿਚ ਪੂਰਾ ਹਿੱਸਾ ਪਾਇਆ ਹੈ।

ਪੰਜਾਬੀ ਸਾਹਿਤ ਵਿਚ ਭਾਵਕਤਾ ਪ੍ਰਧਾਨ ਕਵਿਤਾ ਬਹੁਤ ਵਧੇਰੇ ਤੇ ਬੁਧੀਵਾਦ ਦੇ ਅਸਰ ਹੇਠ ਲਿਖੀ ਹੋਈ ਕਵਿਤਾ ਥੋੜ੍ਹੀ ਹੈ। ਸ਼ੇਖ ਬਾਬਾ ਫਰੀਦ, ਗੁਰੂ ਨਾਨਕ, ਗੁਰੂ ਅਰਜਨ, ਸ਼ਾਹ ਹੁਸੈਨ ਤੇ ਬੁਲ੍ਹਾ ਸ਼ਾਹ ਆਦਿ ਸੰਤ ਭਗਤ ਤੇ ਸੂਫੀ ਮਹਾਂ ਪੁਰਸ਼ ਕਵੀ ਭਾਵਕਤਾ ਪ੍ਰਧਾਨ ਕਵਿਤਾ ਦੇ ਜਨਮ ਦਾਤਾ ਹੀ ਹਨ। ਫਰੀਦ ਜੀ ਦੀ ਭਾਵਕਤਾ ਦੀ ਇਕ ਮਿਸਾਲ ਵੇਖੋ :—

ਕਾਲੀ ਕੋਇਲ ਤੂ ਕਿਤ ਗੁਣ ਕਾਲੀ ?
ਆਪਨੇ ਪ੍ਰੀਤਮ ਕੇ ਹਉ ਬਿਰਹੁ ਜਾਲੀ।

ਤੇ

ਅੱਜ ਨ ਸੁੱਤੀ ਕੰਤ ਸਿਉਂ ਅੰਗ ਮੁੜੇ ਮੁੜ ਜਾਹਿ;
ਜਾਇ ਪੁਛੋ ਸੁਹਾਗਣੀ ਤੁਮ ਕਿਤ ਰੈਣ ਵਿਹਾਇ।

ਇਸ ਤਰ੍ਹਾਂ ਦੀਆਂ ਅਨੇਕ ਮਿਸਾਲਾਂ ਗੁਰੂ ਸਾਹਿਬਾਂ ਤੇ ਸੰਤਾਂ ਸੂਫੀਆਂ ਦੀ ਰਚਨਾਂ ਵਿਚੋਂ ਮਿਲਦੀਆਂ ਹਨ। ਮਤਵਾਲਾ ਨਾਮ ਹੀ ਭਾਵਕਤਾ ਦਾ ਲਖਾਇਕ ਹੈ ਤੇ ਏਸ ਨਾਮ ਦਾ ਪ੍ਰਤੱਖ ਅਸਰ ਮਤਵਾਲੇ ਦੀ ਕਵਿਤਾ ਤੇ ਵੀ ਹੈ। ਉਸ ਦੀ ਕਾਵਿ ਰਚਨਾਂ ਵਿਚ ਦਿਮਾਗੀ ਘੁਣਤਰਾਂ ਤੇ ਉਲਝਣਾਂ ਕਿਧਰੇ ਵੀ ਨਹੀਂ, ਧੁੰਦਲਾਹਟ

ਦਿਸਦੀ ਹੈ ਹੀ ਨਹੀਂ। ਸਿੱਧੀ ਸਾਫ ਸਪਸ਼ਟ ਤੇ ਪਤੇ ਦੀ ਗਲ ਕੀਤੀ ਗਈ ਹੈ। ਪਰ ਨਾਲ ਹੀ ਜਿਥੇ ਵੀ ਕੋਈ ਰੋਮਾਂਟਿਕ ਕਵਿਤਾ ਗਜ਼ਲ ਜਾਂ ਗੀਤ ਲਿਖਿਆ ਹੈ, ਕੀ ਮਜਾਲ ਹੈ ਕਿ ਉਸ ਵਿਚ ਨਗਨਤਾ ਨੂੰ ਨੇੜੇ ਵੀ ਢੁਕਣ ਦਿਤਾ ਹੋਵੇ। ਨਗਨ-ਵਾਦੀ ਲਹਿਰ ਪੰਜਾਬੀ ਕਵਿਤਾ ਵਿਚ ਕੁਝ ਆਪਣੇ ਆਪ ਬਣੇ ਪ੍ਰਗਤੀਸ਼ੀਲ ਕਵਿਤਾ ਦੇ ਰਚਨ ਹਾਰਾਂ ਨੇ ਲਿਆਂਦੀ, ਜਿਸ ਵਿਚ ਗੰਦਗੀ, ਅਸ਼ਲੀਲਤਾ ਤੇ ਨੰਗੀ ਕਾਮਵਾਸ਼ਨਾ ਦਾ ਹੀ ਸ਼ਰਮਨਾਕ ਵਿਖਾਵਾ ਪਿਆ ਦਿਸਦਾ ਹੈ।

ਸਾਡੀ ਰਵਾਇਤੀ ਪੁਰਾਣੀ ਕਵਿਤਾ ਵਿਚ-ਖਾਸ ਕਰਕੇ ਗਜ਼ਲ ਜਾਂ ਗਜ਼ਲ ਵੰਨੀ ਕਵਿਤਾ ਵਿਚ ਕਵੀ ਮਾਸ਼ੂਕ ਦੇ ਮੂੰਹ ਦੇ ਇਰਦ ਗਿਰਦ ਹੀ ਮੁਖੀ ਉਡਾਰੀ ਲਾਉਂਦਾ ਰਿਹਾ ਹੈ। ਪੁਰਾਣੇ ਸਮਿਆਂ ਵਿਚ ਜਦ ਲੋਕਾਂ ਨੂੰ ਵਿਹਲਾ ਸਮਾਂ ਕਾਫੀ ਲੱਭ ਪੈਂਦਾ ਸੀ, ਇਸ ਤਰ੍ਹਾਂ ਦੀ ਕਵਿਤਾ ਨੂੰ ਵਾਹ ਵਾਹ ਮਿਲ ਸਕਦੀ ਸ ਤੇ ਮਿਲਦੀ ਵੀ ਰਹੀ ਹੈ, ਪਰ ਹੁਣ ਮਸ਼ੀਨ ਦੇ ਯੁਗ ਤੋਂ ਵੀ ਅਗਲਾ ਪਰਮਾਣੂੰ ਯੁਗ ਆ ਗਿਆ ਹੈ। ਕਵੀ ਜੋ ਲੋਕਾਂ ਦਾ ਆਗੂ ਵੀ ਹੁੰਦਾ ਹੈ, ਖਿਆਲਾਂ ਤੇ ਸੋਚਣੀ ਦੇ ਲਿਹਾਜ਼ ਨਾਲ ਲੋਕਾਂ ਤੋਂ ਸਦਾ ਅਗਾਂਹ ਹੋ ਕੇ ਆਪਣੀ ਪੈਗੰਬਰੀ ਸ਼ਾਨ ਕਾਇਮ ਰਖ ਸਕਦਾ ਹੈ। ਮੌਲਵੀ ਰੂਮ ਦੇ ਸ਼ਬਦਾਂ ਵਿਚ 'ਕਵਿਤਾ ਪੈਗੰਬਰੀ ਦਾ ਜੁਜ਼ਵ-ਅੰਸ਼ ਹੈ। ਕਵੀ ਦਾ ਦਾਅਵਾ ਇਹ ਹੈ -

ਜੋ ਕੁਝ ਜੋਗੀ ਤੇ ਧਿਆਨੀ ਵੀ ਵੇਖ ਨ ਸਕਣ ਪਿਆਰੀ।
ਉਹ ਕੁਝ ਕਵਿ ਅਖੀਂ ਹੈ ਵਿਹੰਦਾ ਲਾਹ ਅੰਦਰਲੀ ਬਾਰੀ।

'ਮਤਵਾਲਾ' ਵੀ ਏਸ ਜਾਮ ਸੁਰਾਹੀ ਤੇ ਜ਼ੁਲਫਾਂ ਰੁਖਸਾਰਾਂ ਤੀਕ ਸੀਮਤ ਰਹਿਣ ਵਾਲਾ ਕਵੀ ਨਹੀਂ। ਉਹ ਨਵ-ਯੁਗ ਦਾ ਸਵਾਗਤ ਕਰਨ ਵਾਲਾ ਤੇ ਵਾਤਾ-ਵਰਣ ਨੂੰ ਅਰੋਗਤਾ ਦੇਣ ਵਾਲੀ ਰਚਨਾਂ ਦਾ ਕਰਤਾ ਹੈ। ਬੜੀ ਕੋਮਲਤਾ ਪਰ ਰਸਿਕਤਾ ਨਾਲ ਉਹ 'ਨਵਾਂ-ਤਰਾਨਾ' ਇੰਜ ਸ਼ੁਰੂ ਕਰਦਾ ਹੈ।

ਮਨ ਦਾ ਕੋਮਲ ਸਾਜ ਵਜਾ ਕੇ ਛੇੜ ਰਸੀਲੇ ਨਵੇਂ ਤਰਾਨੇ।
ਤੰਗ ਨਜ਼ਰੀ ਦਾ ਪੱਲਾ ਛਡ ਕੇ ਮਿੱਥ ਲੈ ਆਪਣੇ ਨਵੇਂ ਨਿਸ਼ਾਨੇ।
ਸ਼ਮਾਂ ਪਤੰਗਾ ਫੁਲ ਤੇ ਬੁਲਬੁਲ ਇਹ ਬਣ ਗਏ ਨੇ ਸੁਪਨ ਅਧੂਰੇ,
ਨਵ ਸੋਚਾਂ ਦੇ ਆਪਣੇ ਸਿਰਜੇ ਨਕਸ਼ੇ ਕਰੀਏ ਆਪਾਂ ਪੂਰੇ।
ਤੇ ਨਾਲ ਹੀ—
ਲਾਲ ਹੋਠ ਤੇ ਜ਼ੁਲਫਾਂ ਦੇ ਤੂੰ ਤੋੜ ਤਲਿਸਮ ਅਧੋ ਰਾਣੇ;
ਜਾਮ ਸੁਰਾਹੀਆਂ ਵਾਲੇ ਕਿਸੇ ਹੋ ਗਏ ਨੇ ਹੁਣ ਵੇਰ ਪੁਰਾਣੇ।

'ਮਤਵਾਲਾ' ਕਵੀ ਹੈ, ਪਰ ਮੇਰੇ ਵਾਂਗ ਰਿਜ਼ਕ ਰੋਟੀ ਲਈ ਉਸਨੂੰ ਜਨਰਲਿਸਟ ਦੇ ਰੂਪ ਵਿਚ ਦਿਨ ਰਾਤ ਮਿਹਨਤ ਕਰਨੀ ਪੈਂਦੀ ਹੈ। ਜਿਹੜਾ ਆਦਮੀ ਜਰਨਲਿਸਟ ਦੇ ਰੂਪ ਵਿਚ ਅੱਲਮ ਗੱਲਮ, ਸੱਚ ਝੂਠ ਪਤਾ ਨਹੀਂ ਕਿੰਨਾ ਉਹ ਕੁਝ ਲਿਖਦਾ ਹੈ, ਜਿਸ ਨੂੰ ਉਹ ਕੇਵਲ ਆਪਣੇ ਨਿਤ ਦੇ ਕਮਾਮ ਵਜੋਂ ਹੀ ਲਿਖਦਾ ਹੈ, ਪਰ ਜਿਸ ਸਬੰਧੀ ਉਹ ਸੰਜੀਦਾ ਸ਼ਾਇਦ ਹੀ ਹੁੰਦਾ ਹੋਵੇ। ਕਵਿਤਾ ਏਸ ਜਰਨਲਿਸਟਕ ਵਾਤਾਵਰਣ ਤੋਂ ਉਕਿਆਂ ਹੀ ਵਖ ਹੋ ਕੇ ਉਸ ਨੂੰ ਲਿਖਣੀ ਪੈਂਦੀ ਹੈ ਤੇ ਮੈਂ ਵੇਖ ਰਿਹਾ ਹਾਂ ਕਿ ਇਸ ਸੰਗ੍ਰਹਿ ਦੀਆਂ ਕਵਿਤਾਵਾਂ ਮੇਰੇ ਇਸ ਖਿਆਲ ਦੀ ਪੂਰੀ ਤਰ੍ਹਾਂ ਪ੍ਰੋੜ੍ਹਤਾ ਕਰਦੀਆਂ ਹਨ। 'ਮਤਵਾਲਾ' ਆਪਣੇ ਲਈ ਵੀ ਕਵਿਤਾ ਲਿਖਦਾ ਹੈ ਤੇ ਨਾਲ ਲਗਦਾ ਉਹ ਲੋਕ-ਕਵੀ ਹੋਣ ਕਰ ਕੇ ਲੋਕਾਂ ਲਈ ਵੀ ਕਵਿਤਾ ਲਿਖਦਾ ਹੈ। ਉਹ ਠੀਕ ਕਹਿੰਦਾ ਹੈ :—

ਇਕ ਪਾਸੇ ਹੈ ਨਿਪਟ ਗਰੀਬੀ ਠੰਡੇ ਹਾਉਕੇ ਹਾਵੇ।
ਇਕ ਪਾਸੇ ਨਿਰਦਈ ਅਮੀਰੀ ਰੱਤੂ ਅੰਦਰ ਨ੍ਹਾਵੇ।
ਇਕ ਤਾਂ ਸਿਰ ਤੇ ਪੰਡਾਂ ਚੁਕ ਚੁਕ ਆਪਣਾ ਲੱਕ ਤੁੜਾਵੇ।
ਇਕ ਵਿਹਲਾ ਬਹਿ ਗੱਦੀ ਉਤੇ ਗੋਗੜ ਹੋਰ ਵਧਾਵੇ।

ਦੇਸ਼ ਨੂੰ ਆਜ਼ਾਦੀ ਮਿਲ ਗਈ ਹੈ ਤੇ ਸਾਡੀ ਗੁਲਾਮੀ ਦੇ ਸੰਗਲ ਵੀ ਕਟੇ ਜਾ ਚੁਕੇ ਹਨ, ਪਰ ਭੁਖ ਅਜੇ ਵੀ ਪ੍ਰਧਾਨ ਹੈ; ਕਰੋੜਾਂ ਸਾਡੇ ਦੇਸ਼ ਦੇ ਲੋਕ ਢਿਡ ਭਰਨ ਲਈ ਦੋ ਵੇਲੇ ਪੂਰੀ ਰੋਟੀ ਵੀ ਨਹੀਂ ਖਾਂਦੇ, ਪਰ ਦੂਜੇ ਬੰਨੇ ਲਖਪਤੀ ਕਰੋੜਪਤੀ ਤੇ ਅਰਬਪਤੀ ਬਣ ਰਹੇ ਹਨ। ਭੁਖ, ਗਰੀਬੀ ਤੇ ਬੇਕਾਰੀ ਉਤੇ ਅਸਾਂ ਅਜੇ ਵਿਜੇ ਪਾਉਣੀ ਹੈ ਤੇ ਇਹ ਵਿਜੇ ਅਸੀਂ ਉਸ ਵੇਲੇ ਹੀ ਪ੍ਰਾਪਤ ਕਰ ਸਕਾਂਗੇ, ਜਦੋਂ ਸਾਡੇ ਅੰਦਰ ਇਹ ਜਜ਼ਬਾ ਜਾਗ ਪਏਗਾ ਕਿ ਅਸਾਂ ਪੁਰਾਣੇ ਸਮਾਜ ਨੂੰ ਜ਼ਰੂਰ ਉਹ ਨਵਾਂ ਰੂਪ ਦੇ ਕੇ ਰਹਿਣਾ ਹੈ, ਜਿਸ ਵਿਚ ਸਭ ਨੂੰ ਅਗਾਂਹ ਵਧਣ ਤੇ ਉਪਰ ਉਠਣ ਦਾ ਸਮਾਨ ਮੌਕਾ ਤੇ ਸਮਾਨ ਸਹੂਲਤਾਂ ਮਿਲਣ। ਮਤਵਾਲਾ ਠੀਕ ਹੀ ਤਾਂ ਕਹਿੰਦਾ ਹੈ :—

ਕਿਰਤੀ ਅਤੇ ਕਿਸਾਨਾਂ ਦੇ ਨੇ ਜੀਵਨ ਅਜੇ ਤਾਂ ਫਿਕੇ।
ਅਜੇ ਧਰਮ ਦੇ ਠੇਕੇਦਾਰਾਂ ਧਰਮ ਟੰਗਿਆ ਛਿਕੇ।
ਅਜੇ ਤਾਂ ਤੰਗ ਖਿਆਲੀ ਥਾਂ ਥਾਂ ਕੁਹਜਾਂ ਦੇ ਨੇ ਟਿਕੇ।
ਅਜੇ ਤਾਂ ਰੋਟੀ ਮੰਗਣ ਬਦਲੇ ਗੋਲੀ ਵਜਦੀ ਹਿਕੇ।

ਤੇ ਨਾਲ ਹੀ—

ਮੁਕਤ ਕਰਾਂ ਬੰਧਨ ਤੋਂ ਜੀਵਨ ਤੋੜ ਕੇ ਸਭ ਜ਼ੰਜੀਰਾਂ।
ਰਹਿਣ ਦਿਆਂ ਨ ਕੈਦੋ ਲੰਙੇ ਮਾਨਣ ਰਾਂਝੇ ਹੀਰਾਂ।

ਅਜ ਜੀਵਨ ਨੂੰ ਬੰਧਨ ਮੁਕਤ ਕਰਨ, ਰਸਮਾਂ ਰਿਵਾਜਾਂ ਦੇ ਪੁਰਾਣੇ ਜੰਜੀਰ ਤੋੜਨ ਅਤੇ ਨਵੀਂ ਉਭਰ ਰਹੀ ਨਸਲ ਨੂੰ ਸਮਾਜ-ਅਧਿਕਾਰੀ ਸਮਾਜ ਦੀ ਸਾਜਣਾਂ ਦੀ ਪ੍ਰੇਰਨਾ ਦੇਣ ਵਾਲੀ ਰਚਨਾ ਹੀ ਅਸਲ ਅਰਥਾਂ ਵਿਚ ਪ੍ਰਗਤੀਸ਼ੀਲ ਰਚਨਾ ਹੋ ਸਕਦੀ ਹੈ। ਮਤਵਾਲਾ 'ਤੇਰੀਆਂ ਯਾਦਾਂ ਮੇਰੇ ਗੀਤ" ਦੀਆਂ ਕਵਿਤਾਵਾਂ, ਗਜ਼ਲਾਂ ਤੇ ਗੀਤ ਇਕ ਢੋਏ ਦੇ ਰੂਪ ਵਿਚ ਪੇਸ਼ ਕਰ ਰਿਹਾ ਹੈ ਤੇ ਇਹਨਾਂ ਕਵਿਤਾਵਾਂ ਦੀ ਸ਼ਬਦਾਵਲੀ ਤੇ ਬਿੰਬਾਵਲੀ ਇਸ ਪਾਸੇ ਸੰਕੇਤ ਕਰਦੀ ਹੈ ਕਿ ਹੋਨਹਾਰ ਕਵੀ ਚੰਗੇਰਾ ਤੇ ਅਰੋਗ ਸਾਹਿਤ ਉਪਜਾਉਣ ਵਿਚ ਸਫਲ ਯਤਨ ਕਰ ਰਿਹਾ ਹੈ।

ਹੋਰ ਚੰਗੀ ਗਲ ਇਹ ਹੈ ਕਿ 'ਮਤਵਾਲਾ' ਸ: ਲਾਭ ਸਿੰਘ ਨਾਰੰਗ ਵਰਗੇ ਕਦਰਦਾਨ ਤੇ ਆਪ ਉਭਰੇ ਸਜਣ ਦੇ ਅਖਬਾਰਾਂ ਵਿਚ ਆਪਣੀਆਂ ਸਾਹਿਤਕ ਰੀਝਾਂ ਪੂਰੀਆਂ ਕਰ ਰਿਹਾ ਹੈ। ਮੈਂ ਆਪ ਆਪਣੀ ਜਵਾਨੀ ਦੇ ਕਿੰਨੇ ਹੀ ਵਰ੍ਹੇ ਨਾਰੰਗ ਜੀ ਦੇ ਅਖਬਾਰ ਲਿਖਦਾ ਰਿਹਾ ਹਾਂ ਤੇ ਮੈਨੂੰ ਪਤਾ ਹੈ ਕਿ ਉਹ ਆਪਣੇ ਨਾਲ ਕੰਮ ਕਰਨ ਵਾਲਿਆਂ ਦੀ ਕਦਰ ਕਰਨਾ ਵੀ ਜਾਣਦੇ ਹਨ।

ਭਾਨ ਸਿੰਘ ਬਿਲਡਿੰਗ, ਕਪੂਰਥਲਾ ਰੋਡ, ਜਾਲੰਧਰ 22.1.61.

ਅਵਤਾਰ ਸਿੰਘ 'ਆਜ਼ਾਦ'

# ਇਕ ਸ਼ੁਭ ਆਗਮਨ

ਮੋਹਨ ਸਿੰਘ 'ਮਤਵਾਲਾ' ਪੰਜਾਬੀ ਦਾ ਉੱਘਾ ਪਤ੍ਰਕਾਰ ਹੈ। ਉਸ ਦੇ ਜੀਵਨ ਦਾ ਬਹੁਤਾ ਹਿੱਸਾ ਪੰਜਾਬੀ ਹਫਤਾਵਾਰੀ ਤੇ ਮਾਸਿਕ ਪੱਤ੍ਰਾਂ ਦੀ ਸੰਪਾਦਨਾਂ ਵਿਚ ਗੁਜ਼ਰਿਆ ਹੈ। ਇਹ ਉਸ ਦੀ ਇਕ ਨਿਗਰ ਸਾਹਿਤ ਸੇਵਾ ਹੈ ਪਰ ਇਸ ਤੋਂ ਇਲਾਵਾ ਉਹ ਇਕ ਰਸਿਆ ਹੋਇਆ ਕਵੀ ਹੈ ਤੇ ਕਹਾਣੀ ਲਿਖਣ ਵਿਚ ਵੀ ਮੱਸ ਰਖਦਾ ਹੈ। ਉਸ ਦੀਆਂ ਕਵਿਤਾਵਾਂ ਪੰਜਾਬੀ ਦੇ ਪ੍ਰਸਿਧ ਪੱਤ੍ਰਾਂ ਵਿਚ ਛਪਦੀਆਂ ਰਹਿੰਦੀਆਂ ਹਨ। ਪਰ ਹੁਣ ਉਹ ਆਪਣੇ ਇਸ ਕਾਵਿ-ਸੰਗ੍ਰਹਿ "ਤੇਰੀਆਂ ਯਾਦਾਂ-ਮੇਰੇ ਗੀਤ" ਦੁਆਰਾ ਪੰਜਾਬੀ ਕਾਵਿ-ਖੇਤਰ ਵਿਚ ਨਿਗਰ ਰੂਪ ਨਾਲ ਪ੍ਰਵੇਸ਼ ਕਰਦਾ ਹੈ।

ਪੰਜਾਬੀ ਕਾਵਿ-ਪਰੰਪਰਾ ਨੂੰ ਇਹ ਮਾਨ ਹਾਸਲ ਹੈ ਕਿ ਬਹੁਤੇ ਪੰਜਾਬੀ ਕਵੀ ਸਿਰਫ ਆਮੋਦ ਪ੍ਰਮੋਦ ਲਈ ਹੀ ਕਵਿਤਾ ਨਹੀਂ ਲਿਖਦੇ ਸਗੋਂ ਕਾਵਿ ਨੂੰ ਮਾਧਿਅਮ ਮੰਨ ਕੇ ਉਹ ਇਸ ਦੁਆਰਾ ਜਗਤ ਕਲਿਆਣੀ ਵਿਚਾਰ ਦੇਂਦੇ ਹਨ। 'ਮਤਵਾਲਾ' ਵੀ ਉਨ੍ਹਾਂ ਵਿਚੋਂ ਇਕ ਹੈ ਜੋ ਦਿਲ-ਪ੍ਰਚਾਵੇ ਨਾਲੋਂ ਸਮਾਜ-ਕਲਿਆਣ ਨੂੰ ਮੁਖ ਰਖਦੇ ਹਨ। 'ਮਤਵਾਲਾ' ਜ਼ਿੰਦਗੀ ਦੇ ਗੀਤ ਗਾਂਦਾ ਹੈ ਜੋ ਅਮੀਰ ਹੈ ਤੇ ਪ੍ਰੀਤਾਂ ਭਰਪੂਰ ਹੈ—ਕਣ-ਕਣ ਵਿਚ ਜ਼ਿੰਦਗੀ ਦਾ ਪਾਸਾਰ ਹੈ ਜਿਸ ਨੂੰ ਮੌਤ ਦਾ ਬਘਿਆੜ ਕਦੀ ਨਹੀਂ ਖਤਮ ਕਰ ਸਕਦਾ। ਕਵੀ ਇਸ ਦੀ ਅਮਰਤਾ ਤੇ ਵਿਸ਼ਾਲਤਾ ਦੇ ਗੀਤ ਗਾਉਂਦਾ ਹੋਇਆ ਕਹਿੰਦਾ ਹੈ :—

"ਪੱਥਰਾਂ ਨੂੰ ਜ਼ਿੰਦਗੀ ਦੀ ਸੂਹ ਏ,
ਪੁਸ਼ਪ ਵਿਚ ਵੀ ਜ਼ਿੰਦਗੀ ਦੀ ਰੂਹ ਏ।
ਮੌਤ ਕੀ ਏ, ਦੁਸ਼ਮਣੀ, ਫਿਟਕਾਰ ਏ,
ਜ਼ਿੰਦਗੀ ਬਸ ਪ੍ਰੀਤ ਦੀ ਹੀ ਧਾਰ ਏ।"

'ਮਤਵਾਲੇ' ਨੂੰ ਇਹ ਸੂਝ ਹੈ ਕਿ ਅਜੋਕਾ ਜੀਵਨ ਚੰਦ ਹੱਥਾਂ ਵਿਚ ਜਕੜਿਆ ਹੋਇਆ ਹੈ—ਪੂੰਜੀਪਤੀਆਂ ਦੇ ਇਸ ਦੌਰ ਵਿਚ ਸਾਡੇ ਸਾਹ ਘੁੱਟੇ ਹੋਏ ਹਨ। ਕਿਰਤ ਗੁਲਾਮ ਹੈ, ਜਿਸ ਦੀ ਉਪਜ ਭਰੇ ਕੋਠਿਆਂ ਨੂੰ ਹੋਰ ਭਰ ਰਹੀ ਹੈ। ਪਰ ਕਵੀ ਨੂੰ ਆਸ ਹੈ ਕਿ ਇਹ ਸਰਮਾਇਦਾਰੀ ਆਪਣੇ ਅੰਤਲੇ ਸਾਹ ਲੈ ਰਹੀ ਹੈ ਤੇ ਮਨੁਖ ਮਾਤ੍ਰ ਛੇਤੀ ਹੀ ਇਸ ਦੇ ਜੂਲੇ ਹੇਠੋਂ ਨਿਕਲ ਆਵੇਗਾ। ਇਸੇ ਲਈ ਉਹ ਇਸ ਦੇ ਅੰਤ ਦੇ ਹਿਲੇ ਗਾ ਰਿਹਾ ਹੈ :—

ਜ਼ਿੰਦਗੀ ਦੇ ਘੋਲ ਵਿਚ, ਆਜ਼ਾਦੀ ਮਾਣਨ ਦੀ ਲਗਨ,
ਤਲਖੀਆਂ ਦੇ ਵਿਚ ਵੀ, ਹੈ ਸੁਹਜ ਨਵਾਂ ਉਹ ਭਰ ਰਹੀ।
ਮਰ ਰਹੀ ਸਰਮਾਇਦਾਰੀ, ਆਪਣੀ ਮੌਤੇ ਮਰ ਰਹੀ।
ਬੋਲ ਬਾਲਾ ਕਿਰਤ ਦਾ, ਇਹ ਧਰਤੀ ਸਾਰੀ ਕਰ ਰਹੀ।

ਅਜ ਸਾਡਾ ਦੇਸ਼ ਮਹਾਨ ਸੰਕਟਾਂ ਵਿਚੋਂ ਲੰਘ ਰਿਹਾ ਹੈ। ਅਨੇਕਾਂ ਸਮਸਿਆਵਾਂ ਹਨ ਜਿਨ੍ਹਾਂ ਨੂੰ ਸੁਲਝਾਉਣ ਖਾਤਰ ਅਜੇ ਪਹਿਲੀ ਪੂਣੀ ਵੀ ਨਹੀਂ ਛੋਹੀ ਗਈ। ਲੋਕ ਰਾਜ ਤੇ ਪਰਜਾ-ਤੰਤਰ ਦੇ ਨਾਂ ਹੇਠਾਂ ਪੁਰਾਣਾ ਨਿਜ਼ਾਮ ਹੀ ਚਲ ਰਿਹਾ ਹੈ। "ਨਾਂ ਬਦਲੇ ਗਏ ਹਨ, ਪਰ ਅਸਲ ਓਹੀ ਹਨ' ਅਜਿਹੇ ਵਾਤਾਵਰਣ ਵਿਚ ਮਾਨਵ ਦਾ ਨਿਰਾਸ਼ਵਾਦ ਦੀਆਂ ਸੋਚਣੀਆਂ ਵਿਚ ਵਹਿ ਜਾਣਾ ਸੁਭਾਵਕ ਹੈ। ਇਹ ਸਾਹਿਤਕਾਰ ਹੀ ਹੈ ਜੋ ਸਾਨੂੰ ਇਹਨਾਂ ਵਾਹੂ ਵਹਿਣਾ ਵਿਚੋਂ ਕੱਢਦਾ ਹੈ ਤੇ ਆਸ਼ਾ ਦੀ ਨਵੀਂ ਕਿਰਨ ਵਿਖਾਉਂਦਾ ਹੈ :—

ਇਸ਼ਾਰੇ ਹੋ ਰਹੇ ਨੇ ਪੂਰਬੋਂ ਨਵੀਆਂ ਉਮੀਦਾਂ ਦੇ,
ਨਵਾਂ ਕੋਈ ਰਾਜ਼ ਹੈ ਜੋ ਜਗਤ ਨੂੰ ਸਮਝਾਉਣ ਵਾਲਾ ਏ।
ਕਿਤੇ ਖਾਈਆਂ ਕਿਤੇ ਟਿਬੇ ਕਿਤੇ ਪ੍ਰਬਤ ਕਿਤੇ ਨਾਲੇ,
ਬੜਾ ਕੁਝ ਇਸ ਜ਼ਮਾਨੇ 'ਚ ਅਜੇ ਪਧਰਾਉਣ ਵਾਲਾ ਏ।"

'ਮਤਵਾਲਾ' ਕਈ ਥਾਈਂ ਕਈ ਸਚਾਈਆਂ ਨੂੰ ਕੁਝ ਝਕ ਝਕ ਕੇ ਕਹਿੰਦਾ ਹੈ ਫਿਰ ਵੀ ਉਹ ਕਈ ਵਾਰ ਠੋਸ ਤੇ ਕੌੜੀਆਂ ਸਚਾਈਆਂ ਨੂੰ ਦਲੇਰ ਹੋ ਕੇ ਪ੍ਰਗਟ ਕਰਦਾ ਹੈ। ਅਸਲੀਅਤ ਇਹ ਹੈ ਕਿ ਸਾਨੂੰ ਸਾਡੇ ਹੀ ਮਾਂਝੀਆਂ ਨੇ ਗਰਕ ਕੀਤਾ ਹੈ ਨਹੀਂ ਤਾਂ ਇਹ ਦੇਸ਼ ਤੇ ਕੌਮ ਦੁਨੀਆਂ ਵਿਚ ਆਪਣੀ ਬੁੱਧੀ ਕਾਰਨ ਵਿਸ਼ੇਸ਼ ਸਥਾਨ ਰਖਦੀ ਹੈ। ਆਪਣੀ ਇਕ ਗਜ਼ਲ ਵਿਚ ਉਹ ਸਾਫ ਆਖਦਾ ਹੈ :—

"ਮਲਾਹਾਂ ਦੀ ਹੀ ਸਾਜ਼ਸ਼ ਸੀ, ਨਹੀਂ ਤਾਂ ਇਸ ਦੁਨੀਆਂ 'ਚ,
ਹੈ ਬੇੜੀ ਡੁਬਦੀ ਵੇਖੀ, ਕਦੀ ਆ ਕੇ ਕਿਨਾਰੇ ਤੇ।"

ਇਸੇ ਹੀ ਪੱਖ ਤੋਂ ਉਹ ਧਰਮ ਤੇ ਸਿਆਸਤ ਦੇ ਸਤੂਨਾਂ ਦਾ ਵੀ ਲਿਹਾਜ਼ ਨਹੀਂ ਕਰਦਾ। ਧਰਮੀ ਤਾਂ ਫਿਰਕਾਪ੍ਰਸਤੀ ਵਿਚ ਗ੍ਰਸਤ ਹਨ ਤੇ ਸਿਆਸਤਦਾਨ ਆਪਣੇ ਵਕਾਰ ਤੇ ਨਿਜੀ ਲਾਭਾਂ ਦੀ ਦੌੜ ਵਿਚ ਮਸਤ ਹਨ। ਕਵੀ ਦੋਹਾਂ ਤੇ ਟੋਕ ਕਰਦਾ ਹੈ :-

"ਆਦਮ ਦੀ ਕਿੰਨੇ ਚਿਰ ਤੋਂ, ਭੁਖਾਂ 'ਚ ਆਯੂ ਬੀਤੇ.
ਪਰ ਧਰਮ ਤੇ ਸਿਆਸਤ, ਦੋਵੇਂ ਨੇ ਚੁਪ ਚੁਪੀਤੇ।"

ਕਵੀ 'ਮਤਵਾਲਾ' ਦੀ ਅਜਿਹੀ ਵਿਚਾਰ ਧਾਰਾ ਨਾਲ ਮੈਂ ਪੂਰਨ ਤੌਰ ਤੇ ਸਹਿਮਤ ਹਾਂ ਤੇ ਉਸ ਦੀ ਪ੍ਰਸ਼ੰਸਾ ਵੀ ਕਰਦਾ ਹਾਂ ਪਰ ਕਿਤੇ ਕਿਤੇ ਉਸ ਵਿਚ ਖਿਆਲਾਂ ਦਾ ਕੱਚਾਪਣ ਵੀ ਹੈ। ਸਰਕਾਰੀ ਪ੍ਰਚਾਰ ਦੀ ਭਾਵਨਾ ਵੀ ਨਜ਼ਰ ਆਉਂਦੀ ਹੈ। ਇਸ ਨਾਲ ਮੈਂ ਸਹਿਮਤ ਨਹੀਂ।

ਸ਼ਬਦਾਵਲੀ ਉਤੇ 'ਮਤਵਾਲੇ' ਦਾ ਚੋਖਾ ਕਾਬੂ ਹੈ। ਸਿਵਾਏ ਕੁਝ ਕੁ ਕਵਿਤਾਵਾਂ ਦੇ ਉਸ ਦੀ ਸ਼ਬਦਾਵਲੀ ਸਜੋਗ ਤੇ ਕਵਿਤਾ ਦੇ ਅਨੁਕੂਲ ਹੈ। ਕਿਤੇ ਕਿਤੇ, ਤਾਂ ਉਸ ਦੇ ਅਲੰਕਾਰ ਬੜੇ ਪਿਆਰੇ, ਮਧੁਰ ਤੇ ਨਵੀਨ ਹਨ। ਜੇ ਉਹ ਅਜੇਹੀ ਹੀ ਸ਼ਬਦਾਵਲੀ ਨੂੰ ਹੋਰ ਰਸਾ ਤੇ ਪਕਾ ਸਕੇ ਤਾਂ ਪੰਜਾਬੀ ਕਾਵਿ-ਸ਼ਬਦਾਵਲੀ ਨੂੰ ਨਵ-ਰੂਪ ਦੇ ਸਕਦਾ ਹੈ, ਜਿਵੇਂ :—

"ਮਿਟੀ ਅੰਦਰੋਂ ਮਹਿਕ ਉਠੀ ਤੇ ਬਜਰੇ ਦਾ ਮਨ ਡੋਲ ਗਿਆ,
ਯਾਦਾਂ ਦੇ ਇਸ ਕੇਸਰ ਵਿਚ ਕੋਈ ਪਿਆਰ ਦੀ ਮਿਸਰੀ ਘੋਲ ਗਿਆ।"

... ... ... ... ... ...

"ਸਹਿਮੀ ਸਹਿਮੀ ਰੀਝਾਂ ਫੁਟੀ ਲਾਜ ਦਾ ਬੂਟਾ ਫੁਟ ਗਿਆ,
ਪੀੜਾਂ ਦੀ ਕੋਈ ਬਜਰੀ ਲੈ ਕੇ ਜੀਵਨ ਅੰਦਰ ਕੁਟ ਗਿਆ।"

'ਮਤਵਾਲਾ' ਹੁਣ ਉਮਰ ਦੇ ਅਧ ਨੂੰ ਛੋਹ ਰਿਹਾ ਹੈ ਪਰ ਉਸ ਵਿਚ ਪਿਆਰ ਵਲਵਲੇ ਅਜੇ ਵੀ ਖਲਵਲ ਕਰ ਰਹੇ ਹਨ। ਜ਼ਿੰਦਗੀ ਵਿਚ ਉਸ ਬੜੇ ਉਤਰਾ-ਚੜ੍ਹਾ ਵੇਖੇ ਹਨ। ਬੜੇ ਸੰਘਰਸ਼ਾਂ ਵਿਚੋਂ ਉਹ ਲੰਘਿਆ ਹੈ ਪਰ ਆਪਣੀ ਪ੍ਰਿਯ ਲਈ ਹਾਲੇ ਵੀ ਕੋਮਲ ਜਜ਼ਬੇ ਰਖਦਾ ਹੈ। ਇਸ ਪੁਸਤਕ ਦੀ ਪਹਿਲੀ ਹੀ ਕਵਿਤਾ "ਮੈਂ ਤੈਨੂੰ ਪਿਆਰ ਕਰਦਾ ਹਾਂ" ਵਿਚ ਉਹ ਕਹਿੰਦਾ ਹੈ :—

"ਘੁਲੀ ਏ ਮਹਿਕ ਬਣ ਕੇ ਯਾਦ ਤੇਰੀ ਮੇਰੇ ਸਾਹਾਂ 'ਚ,
ਵਿਛਾਏ ਨੈਣ ਨੇ ਆਪਣੇ ਮੈਂ ਸਜਨੀ ਤੇਰੇ ਰਾਹਾਂ 'ਚ,
ਮੈਂ ਮਾਲਾ ਸੁਪਨਿਆਂ ਦੀ ਜਿਸ ਘੜੀ ਸਾਕਾਰ ਕਰਦਾ ਹਾਂ,
ਮੁਜੱਸਮ ਬਣ ਕੇ ਉਲਫਤ ਦਾ, ਮੈਂ ਤੈਨੂੰ ਪਿਆਰ ਕਰਦਾ ਹਾਂ।"

ਉਸ ਦੀ ਇਹ ਭਾਵਕਤਾ ਸਿਧ ਕਰਦੀ ਹੈ ਕਿ ਉਸ ਵਿਚ ਕੋਮਲ ਜਜ਼ਬੇ ਅਜੇ ਵੀ ਸਾਕਾਰ ਹਨ ਜਿਨ੍ਹਾਂ ਨੂੰ ਨਵੇਂ ਸੱਚੇ ਵਿਚ ਢਾਲ ਕੇ ਉਹ ਸਾਨੂੰ ਹੋਰ ਵੀ ਚੰਗੀ ਕਵਿਤਾ ਦੇ ਸਕੇਗਾ।

ਉਸ ਨੂੰ ਸਟੇਜ ਤੇ ਕਵਿਤਾ ਬੋਲਣ ਦਾ ਡੂੰਘਾ ਅਨੁਭਵ ਹੈ। ਇਸ ਲਈ ਉਸ ਦੀ ਕਵਿਤਾ ਵਿਚ ਰਵਾਨੀ ਹੈ, ਵਹਾ ਹੈ ਜੋ ਉਸ ਦੀ ਕਵਿਤਾ ਨੂੰ ਗਾ ਸਕਣ ਵਿਚ ਸਹਾਈ ਹੁੰਦਾ ਹੈ। ਇਕ ਗਲ ਸੰਬੰਧੀ ਕਵੀ ਨੂੰ ਮੈਂ ਜ਼ਰੂਰ ਸਲਾਹ ਦਿਆਂਗਾ ਕਿ ਉਹ ਨਵੇਂ ਬਹਿਰ ਅਪਨਾਵੇ। ਪੁਰਾਣੇ ਛੰਦ ਜਾਂ ਬਹਿਰ ਨਿੰਦਨੀਯ ਤਾਂ ਨਹੀਂ ਪਰ ਕਹਿਣ ਦੇ ਢੰਗ ਵਿਚ ਨਵੀਨਤਾ ਕਵੀ ਨੂੰ ਲੋਕ-ਪ੍ਰਿਯ ਬਣਾਉਂਦੀ ਹੈ।

ਉਸ ਦੀ ਇਸ ਕਾਵਿ-ਰਚਨਾ ਤੋਂ ਮੈਨੂੰ ਆਸ ਬੱਝਦੀ ਹੈ ਕਿ ਉਹ ਪੰਜਾਬੀ ਕਾਵਿ-ਖੇਤਰ ਨੂੰ ਹੋਰ ਵੀ ਉੱਤਮ ਕਵਿਤਾ ਦੇਵੇਗਾ। ਇਸੇ ਲਈ ਉਸ ਦੀ ਇਸ ਰਚਨਾ ਨੂੰ ਮੈਂ ਇਕ ਸ਼ੁਭ ਆਗਮਨ ਕਹਿੰਦਾ ਹਾਂ।

ਦਿੱਲੀ
21-1-61.

(ਪ੍ਰੋ:) ਕੁਲਬੀਰ ਸਿੰਘ 'ਕਾਂਗ'
ਐਮ.ਏ.

# ਮੁਖ ਬੰਦ

ਮੋਹਨ ਸਿੰਘ 'ਮਤਵਾਲਾ' ਪੰਜਾਬ ਦੇ ਲੋਕ-ਕਵੀਆਂ ਵਿਚੋਂ ਇਕ ਸ਼੍ਰੋਮਣੀ ਨਾਂ ਹੈ। ਉਹ ਜਨਤਾ-ਪੱਖੀ ਕਲਾਕਾਰ ਹੈ ਅਤੇ ਉਸ ਨੂੰ ਜੁਗ-ਚੇਤਨਾ ਦੀ ਸੂਝ ਹੈ। ਉਹ ਨਿਸਚੇ ਹੀ ਲੋਕਾਂ ਲਈ ਲਿਖਦਾ ਹੈ ਅਤੇ ਆਪਣੇ ਇਸ ਮੰਤਵ ਵਿਚ ਉਹ ਹੈਰਾਨ ਕਰਨ ਦੀ ਹੱਦ ਤਕ ਸਫਲ ਹੋਇਆ ਹੈ।

ਉਸ ਦੀ ਕਾਵਿ-ਪੁਸਤਕ "ਤੇਰੀਆਂ ਯਾਦਾਂ—ਮੇਰੇ ਗੀਤ" ਨਿਰੇ ਪਿਆਰ-ਗੀਤਾਂ ਦੀ ਹੀ ਕਿਤਾਬ ਨਹੀਂ ਸਗੋਂ ਇਸ ਵਿਚ ਸਮੇਂ ਦੇ ਪ੍ਰਤੀਨਿਧ ਸ਼੍ਰੇਣੀ ਹਿੱਤ ਨੂੰ ਦਰਸਾਉਂਦੀਆਂ ਪ੍ਰਭਾਵਕ ਕਵਿਤਾਵਾਂ ਵੀ ਸ਼ਾਮਲ ਹਨ। ਮੇਰਾ ਇਹ ਕੱਥਨ ਉਸ ਦੀਆਂ ਹੇਠ ਲਿਖੀਆਂ ਪੰਕਤੀਆਂ ਸਪੱਸ਼ਟ ਕਰਦੀਆਂ ਹਨ :—

"ਜਨ-ਸ਼ਕਤੀ ਹੁਣ ਜਾਗ ਉਠੀ ਏ, ਮਨ-ਸਾਗਰ ਲਹਿਰਾਵੇ,
ਨਵੇਂ ਜੋਸ਼ ਦੀ ਕਾਂਗ ਅਰੁਕਵੀਂ, ਅਹੁ ਪਈ ਵੇਖੋ ਆਵੇ।
ਮੰਦਰ ਜਾਗੇ, ਭਗਤੀ ਜਾਗੀ, ਕਿਰਤ-ਕਮਲ ਖਿੜ ਆਏ।
ਸੂਰਜ-ਕਿਰਨਾਂ ਭਾਂਤ-ਭਾਂਤ ਦੇ ਸੂਖਮ ਰੰਗ ਬਦਲਾਏ।
ਕਰਮ-ਖੇਤ ਨੂੰ ਚਲੀ ਸਾਧਨਾਂ ਆਸਾਂ ਵਿਚ ਨਸ਼ਿਆਈ।
ਜਾਗ ਪਏ ਪ੍ਰਕਾਸ਼ ਸੁਨਹਿਰੀ ਜਾਗ ਪਈ ਹਰਿਆਈ।"

ਇਸ ਤੋਂ ਉਪਰੰਤ ਉਸ ਨੂੰ ਇਹ ਦ੍ਰਿੜ੍ਹ ਨਿਸਚਾ ਹੈ ਕਿ ਅਸਲ ਅਰਥਾਂ ਵਿਚ ਲੋਕ-ਰਾਜ ਛੇਤੀ ਹੀ ਸਥਾਪਤ ਹੋਵੇਗਾ। ਇਸ ਉਪਲਖਸ਼ ਵਿਚ ਉਹ ਆਪਣੇ ਵਿਚਾਰ ਇੰਜ ਪ੍ਰਗਟਾਂਦਾ ਹੈ :—

"ਸਿਆਣੇ ਲੋਕ ਕਹਿੰਦੇ ਨੇ ਤੇ ਬੇਸ਼ਕ ਠੀਕ ਆਂਹਦੇ ਨੇ,
ਅਜੇ ਆਇਆ ਨਹੀਂ ਪਰ ਲੋਕ ਤੰਤਰ ਆਉਣ ਵਾਲਾ ਏ।
ਪਤੰਗਾ ਕਹਿ ਰਿਹਾ ਸੀ ਕਲ੍ਹ ਸ਼ਮ੍ਹਾਂ ਦੇ ਕੋਲ ਇਹ ਜਾ ਕੇ,
ਤਿਰਾ ਇਹ ਰੂਪ ਵਿਸਦਾ ਸੁਹਣੀਏ ਭੁਚਲਾਉਣ ਵਾਲਾ ਏ।"

ਅਤੇ ਉਸ ਦੀ ਪ੍ਰੀਤ ਜੋ ਵਿਸ਼ਾਦ ਅਤੇ ਅਤ੍ਰਿਪਤੀ ਨੂੰ ਗਾਹ ਚੁੱਕੀ ਹੈ ਆਪਣੀ ਸਰਵ-ਵਿਆਪਕ ਹੋਂਦ ਦਾ ਪ੍ਰਗਟਾ ਇਸ ਭਾਂਤ ਕਰਦੀ ਹੈ :—

"ਨਾ ਉਹ ਵਿਚ ਹਨੇਰੇ ਰਹਿੰਦਾ, ਨਾ ਚਾਨਣ ਵਿਚ ਸੋਈ ।
ਉਸ ਦੀ ਜੋਤ ਅਖਾਂ ਵਿਚ ਜਗ ਕੇ, ਜਗ ਉਜਾਗਰ ਹੋਈ ।"

ਇਹ ਠੀਕ ਹੈ ਕਿ "ਜੱਗ ਉਜਾਗਰ ਹੋਈ" ਹੋਂਦ ਅਸਾਡੀ ਆਪਣੀ ਪਕੜ ਵਿਚ ਨਹੀਂ ਰਹਿੰਦੀ, ਅਸਾਡੀ ਪਕੜ ਵਿਚ ਆਈ 'ਹੋਂਦ' ਵੀ ਕਿਤਨੀ ਕੁ ਅਸਾਡੀ ਆਪਣੀ ਹੁੰਦੀ ਹੈ ? ਸ਼ਾਇਦ ਅਜੇਹੀ ਉਪਰਾਮਤਾ ਵਿਚੋਂ ਹੀ ਕੁਝ ਸੁੰਦਰ ਪੰਕਤੀਆਂ ਦੀ ਸਿਰਜਨਾ ਹੁੰਦੀ ਹੈ, ਜਿਵੇਂ :—

"ਹੈ ਸਾਰੀ ਰਾਤ ਬੀਤੀ ਇਹ, ਅਨੇਕਾਂ ਚੰਨ-ਮੁਖੀਆਂ 'ਚ,
ਨਜ਼ਰ ਸ਼ਾਮਾਂ ਨੂੰ ਡਿਗੀ ਸੀ ਭਲਾ ਕਿਹੜੇ ਸਿਤਾਰੇ ਤੇ ।
ਮੈਂ ਸੁਣਿਆ ਹੈ ਗ਼ਰੀਬਾਂ ਦਾ ਉਨ੍ਹਾਂ ਨੇ ਫੈਸਲਾ ਕਰਨਾ,
ਤਿਰੀ ਇਸ ਰੇਸ਼ਮੀ ਚੁੰਨੀ ਦੇ ਮਾਮੂਲੀ ਇਸ਼ਾਰੇ ਤੇ ।"

ਪਰ ਇਹ ਕਵੀ ਅੰਤਰਮੁਖੀ ਨਹੀਂ ਬਾਹਰਮੁਖੀ ਹੈ ਅਤੇ ਇਹ ਇਸਦੀ ਇਕ ਵੱਡੀ ਸਿਫਤ ਹੈ, ਜੋ ਉਸ ਦੇ ਉਜਲੇ ਭਵਿੱਖ ਦੀ ਸੂਚਕ ਹੈ । ਉਹ ਇਸ ਵਰਤਮਾਨ ਕੋਝੇ ਨਿਜ਼ਾਮ ਦੀ ਕੁਰੂਪਤਾ ਨੂੰ ਭਲੀ ਭਾਂਤ ਮਹਿਸੂਸ ਕਰ ਰਿਹਾ ਹੈ :—

"ਜਿੰਨਾ ਚਿਰ ਇਹ ਰਹੇਗਾ ਪੂੰਜੀਵਾਦ ਨਿਜ਼ਾਮ,
ਓਨਾ ਚਿਰ ਗ਼ਰੀਬ ਨੂੰ ਮਿਲਣਾ ਨਹੀਂ ਆਰਾਮ ।"

ਅਤੇ ਇਹ ਮਾਰੂ-ਚੌਗਿਰਦਾ ਸੁਧਰ ਜਾਣ ਤੇ ਉਹ ਅਜੇਹੀ ਕਲਪਨਾ ਕਰਦਾ ਹੈ :—

"ਨੈਣਾਂ ਵਿਚੋਂ ਅੱਥਰੂ ਨਾ ਫੇਰ ਉਹਦੇ ਚੋਣਗੇ,
ਉਹ ਹੋਵੇਗੀ ਮੈਂ ਹੋਵਾਂਗਾ ਗੀਤ ਉਹਦੇ ਹੋਣਗੇ ।"

ਪਰ ਕਿਸੇ ਨਿਜ਼ਾਮ ਦੇ ਸੁਧਰ ਜਾਣ ਤੇ ਪ੍ਰੀਤਮਾ ਦਾ ਪ੍ਰਾਪਤ ਹੋ ਜਾਣਾ ਕੋਈ ਅਵੱਸ਼ਕ ਗਲ ਨਹੀਂ । ਪ੍ਰੀਤ-ਪੂਰਤੀ ਦੇ ਕੁਝ ਮਨੋਵਿਗਿਆਨਕ ਪਖ ਵੀ ਹੁੰਦੇ ਹਨ, ਜੋ ਬਾਹਰਮੁਖੀ-ਅਸਲੀਅਤ ਦੀ ਪਕੜ ਵਿਚ ਨਹੀਂ ਆਉਂਦੇ । ਮੈਂ, ਮਤਵਾਲਾ ਤੇ ਸੈਂਕੜੇ ਹੋਰ, ਆਪਣੀਆਂ ਮਾਸ਼ੂਕਾਂ ਦੀ ਪ੍ਰਾਪਤੀ ਲਈ ਜੁਗਾਂ-ਜੁਗਾਂਤਰਾਂ ਤਕ ਚਾਹ ਕਰਦੇ ਰਹਾਂਗੇ, ਪਰ ਮਾਸ਼ੂਕ ਦੀ ਪ੍ਰਾਪਤੀ, ਅਸਾਡੇ, ਸਮਾਜ ਦੀ ਜਾਂ ਕਿਸੇ, ਹੋਰ ਦੇ, ਵੱਸ ਦੀ ਗੱਲ ਨਹੀਂ ਹੈ ।

ਇਸ ਕਵੀ ਦੀ ਇਕ ਹੋਰ ਵੱਡੀ ਸਿਫ਼ਤ ਇਸਦਾ ਆਸ਼ਾਵਾਦੀ ਹੋਣਾ ਹੈ। ਉਹ ਨਿਰਾਸ਼ਾਵਾਦ ਦੇ ਮਾਰੂ ਪ੍ਰਭਾਵਾਂ ਤੋਂ ਬਚਿਆ ਹੋਇਆ ਹੈ ਅਤੇ ਨਵੇਂ ਸੁਹਾਣੇ ਭਵਿਖ ਦੀ ਉਡੀਕ ਕਰ ਰਿਹਾ ਹੈ :—

"ਨਕਸ਼ੇ ਨਵੀਆਂ ਆਸਾਂ ਦੇ ਮੈਂ, ਨੈਣੀਂ ਪਿਆ ਉਲੀਕਾਂ।
ਨਵੇਂ ਜਗਤ ਦੀ ਹੋਂਦ ਨੂੰ ਸ਼ਾਲਾ, ਤਾਂਘਾਂ ਨਾਲ ਉਡੀਕਾਂ।"

ਇਹ ਕਵੀ ਫੋਕਟ-ਸੋਹਜਵਾਦ ਦੇ ਵਿਹੁ-ਚਕਰ ਦੇ ਘੇਰੇ ਵਿਚ ਨਹੀਂ ਆਇਆ ਅਤੇ ਭਰਵੇਂ ਜੀਵਨਮਈ ਸੋਹਜ ਦਾ ਉਪਾਸ਼ਕ ਬਣਿਆ ਹੈ। ਉਹ ਕਿਰਤ ਤੇ ਕਮਾਈ ਦੀ ਉਪਮਾ ਕਰਦਾ ਹੈ ਅਤੇ ਜੀਵਨ-ਉਭਾਰੂ ਰੌਆਂ ਦਾ ਸੰਚਾਲਕ ਹੈ। ਇਸ ਪਖ ਤੋਂ ਉਹ ਨਿਰਾਸ਼ਾਵਾਦੀ ਅਤੇ ਫੋਕਟ-ਸੋਹਜਵਾਦੀ ਕਵੀਆਂ ਦੀ ਅਖਾਉਤੀ ਵਡਿਤਣ ਨਾਲੋਂ ਕਿਤੇ ਉੱਤਮ ਦਿਸ ਆਉਂਦਾ ਹੈ ਅਤੇ ਇਕ ਚੰਗੇ ਕਵੀ ਵਾਲੀਆਂ ਸਾਰੀਆਂ ਸੰਭਾਵਨਾਵਾਂ ਉਸ ਵਿਚ ਲਿਸ਼ਕ ਪੈਂਦੀਆਂ ਹਨ :—

"ਭੱਤਾ ਲੈ ਕੇ ਤੁਰੀ ਸੁਆਣੀ, ਪੈਲਾਂ ਪਾਂਦੀ ਜਾਵੇ।
ਅਮਰ ਵੇਲ ਤੋਂ ਪਤਲੀ ਨਾਜ਼ੋ, ਲਕ ਮਰਕੋੜੇ ਖਾਵੇ।
ਖੇਤਾਂ ਅੰਦਰ ਫਿਰੇ ਸੁਗੰਧੀ, ਆਪਣਾ ਆਪ ਲੁਟਾਂਦੀ।
ਰੱਜੀਆਂ ਅਖਾਂ ਚਮਕ ਰਹੀਆਂ ਨੇ, ਜੀਕਨ ਚਮਕੇ ਚਾਂਦੀ।"

ਉਪਰਲੀਆਂ ਪੰਕਤੀਆਂ ਜੀਵਨ-ਸੋਹਜ ਦਾ ਭਰਿਆ-ਪਿਆਲਾ ਹਨ ਅਤੇ ਉਸ ਦਾ ਸੋਹਜ-ਬਿਆਨ ਵੀ ਕਿੰਨਾ ਯਥਾਰਥ ਨਾਲ ਮਲਿਆ ਹੋਇਆ ਹੈ :—

"ਨੀਲ-ਗਗਨ ਦੇ ਉਤੇ ਜਿੰਨੇ, ਕਾਇਨਾਤ ਨੇ ਪੈਰ ਪਸਾਰੇ।
ਮੂਕ ਵੇਦਨਾ ਉਸ ਤੋਂ ਵਿਕਸਿਤ, ਹੋ ਕੇ ਤੈਨੂੰ ਪਈ ਪੁਕਾਰੇ।
ਤੂੰ ਨਾ ਹੋਇਉਂ ਮੇਰਾ ਆਪਣਾ, ਦੁਸ਼ਮਣ ਹੋ ਗਏ ਲੋਕੀਂ ਸਾਰੇ।
ਨੀਲ-ਕੰਠ ਦੇ ਕੇਸਾਂ ਵਿਚੋਂ, ਨਿਹੁੰ ਦੀ ਗੰਗਾ ਬਣ ਵਹਾਂ।
ਜੀ ਕਰਦਾ ਏ ਤੇਰੇ ਕੋਲ ਬਹਾਂ।"

ਉਹ ਨਿਸਚੇ ਹੀ ਮਨੁਖਵਾਦੀ ਪ੍ਰਗਤੀਵਾਦ ਦਾ ਕਾਇਲ ਹੈ। ਦ੍ਰਿਸ਼ਟੀਕੋਣ ਦੇ ਪਖ ਤੋਂ ਉਹ ਬੜਾ ਸੁਜੀਵ ਅਤੇ ਅਰਥ-ਭਰਪੂਰ ਕਵੀ ਹੈ। ਪਰ ਉਸ ਨੂੰ ਆਪਣੇ ਭਾਵਿ-ਅਭਿਵਿਅੰਜਨ ਅਤੇ ਰੂਪ-ਵਿਧਾਨ ਵਲ ਕੁਝ ਹੋਰ ਧਿਆਨ ਦੇਣਾ ਚਾਹੀਦਾ ਹੈ, ਅਤੇ ਆਪਣੀ ਬਿੰਬਾਵਲੀ ਨੂੰ ਹੋਰ ਭਾਵਿਕ ਅਤੇ ਜੁਗਾਨੁਕੂਲ ਬਣਾਉਣਾ ਚਾਹੀਦਾ ਹੈ। ਉਸ ਦੀ ਦ੍ਰਿਸ਼ਟੀ ਅਤੇ ਸ਼ੈਲੀ ਵਿਚ ਅਧਿਕ ਬਰੀਕੀ, ਸੂਖਮਤਾ, ਸੰਜਮ ਅਤੇ ਰੂਪ-

ਮਾਦਿਕਤਾ ਦੀ ਅਵਸ਼ਕਤਾ ਹੈ। ਪਰ ਇਸ ਸੰਗ੍ਰਹਿ ਵਿਚ ਜੋ ਕੁਝ ਉਸ ਨੇ ਅਸਾਨੂੰ ਦਿਤਾ ਹੈ ਇਹ ਨਿਸਚੇ ਹੀ ਧਿਆਨ ਯੋਗ ਹੈ ਅਤੇ ਇਸ ਦੀ ਯੋਗ ਭਾਂਤ, ਪਰਖ ਅਤੇ ਪ੍ਰਸੰਸਾ ਹੋਣੀ ਹੀ ਚਾਹੀਦੀ ਹੈ। ਉਹ ਮਨੁਖਤਾ ਦਾ ਕਵੀ ਹੈ ਅਤੇ ਆਪਣੇ ਕਾਵਿ-ਗੁਣਾਂ ਨੂੰ ਹੋਰ ਵਿਕਸਿਤ ਕਰ ਕੇ ਉਹ ਨਿਸਚੇ ਹੀ ਮਾਨਵ-ਕਲਿਆਣ ਵਿਚ ਆਪਣਾ ਵੱਡਮੁੱਲਾ ਹਿੱਸਾ ਪਾਵੇਗਾ। ਉਸ ਨੂੰ ਨਿਸਚਾ ਹੈ ਕਿ ਮਨੁਖ ਸਦਾ ਵਿਕਾਸ ਕਰਦਾ ਜਾਏਗਾ ਪਰ ਉਸ ਨੂੰ ਅਮਨ, ਇਨਸਾਫ਼, ਏਕਤਾ, ਸਮਤਾ ਅਤੇ ਪਿਆਰ ਦਾ ਲੜ ਫੜਨਾ ਚਾਹੀਦਾ ਹੈ। ਇਹ ਸਚਮੁਚ ਹੀ ਉਤਮ ਲਕਸ਼ ਹੈ ਅਤੇ ਇਸ ਬਿਨਾਂ ਸੰਸਾਰ ਦਾ ਕਲਿਆਨ ਅਸੰਭਵ ਹੈ। ਕਵੀ ਦੀ ਮਾਨਵ-ਹਮਦਰਦੀ ਅਤੇ ਉਸ ਦਾ ਮਾਨਵ-ਸਾਹਸ ਇੰਜ ਪ੍ਰਗਟ ਹੁੰਦੇ ਹਨ :—

"ਅਖਾਂ 'ਚੋਂ ਮੇਰੇ ਖ਼ੂਨ ਦੇ ਹੰਝੂ ਨੇ ਵਗਦੇ,<br>
ਦੁਸ਼ਮਨ ਜਦੋਂ ਇਨਸਾਨ ਦਾ ਇਨਸਾਨ ਦੇਖਦਾ ਹਾਂ।<br>
ਸੁਣਿਆ ਕਿ ਸਾਰੇ ਅਰਸ਼ ਹੁਣ ਧਰਤੀ ਤੇ ਆਉਣਗੇ,<br>
ਕਰਦਾ ਤਰੱਕੀ ਨਵਾਂ ਮੈਂ ਵਿਗਿਆਨ ਦੇਖਦਾ ਹਾਂ।"

ਇਸ ਤਰ੍ਹਾਂ ਨਾਲ ਕਵੀ ਆਪਣੇ ਪ੍ਰਾਪਤ ਅਨੁਭਵ ਅਨੁਸਾਰ ਅਤੇ ਕੁਝ ਕਲਪਨਾ-ਛੁਹਾਂ ਦੁਆਰਾ ਇਕ ਕਾਵਿ-ਜਗਤ ਦੀ ਸਿਰਜਨਾ ਕਰ ਰਿਹਾ ਹੈ ਜਿਸ ਵਿਚ ਅਣਖ, ਸੁਹਿਰਦਤਾ ਅਤੇ ਪ੍ਰੇਮ ਦੇ ਅੰਸ਼ ਰਲੇ ਹੋਏ ਹਨ ਅਤੇ ਇਸ ਸਭ ਕੁਝ ਲਈ ਉਹ ਸਚਮੁਚ ਵਧਾਈ ਦਾ ਪਾਤਰ ਹੈ।

ਫਿਲੌਰ<br>
17-1-61.

(ਪ੍ਰੋ:) ਸੁਖਪਾਲ ਵੀਰ ਸਿੰਘ ਹਸਰਤ<br>
ਐਮ.ਏ.<br>
ਪਬਲਿਸਟੀ ਸੁਪਰਵਾਈਜ਼ਰ

# ਮੈਂ ਤੈਨੂੰ ਪਿਆਰ ਕਰਦਾ ਹਾਂ

ਮਿਰੇ ਇਹ ਨੈਣ ਮਤਵਾਲੇ ਤਿਰੇ ਹੀ ਖ਼ਾਬ ਤਕਦੇ ਨੇ।
ਮਿਰੇ ਅਰਮਾਨ ਦਿਲ ਦੇ ਨਿਤ ਤਿਰਾ ਹੀ ਜਾਪ ਜਪਦੇ ਨੇ।
ਮਿਰੇ ਖਿਆਲਾਂ ਦੇ ਉਤੇ ਹੁਸਨ ਦਾ ਤੇਰਾ ਹੀ ਪਹਿਰਾ ਏ।
ਤਸੱਵਰ ਵਿਚ ਵੀ ਤੇਰੀ ਮਹਿਕ ਦਾ ਕੋਈ ਅਸਰ ਗਹਿਰਾ ਏ।
ਗੁਲਾਬੀ ਬੁਲ੍ਹ ਪੱਤੀਆਂ ਤੋਂ ਚਮਨ ਬਲਿਹਾਰ ਕਰਦਾ ਹਾਂ।
ਤੇ ਆਪਣੀ ਜਾਨ ਤੋਂ ਵੱਧ ਕੇ ਮੈਂ ਤੈਨੂੰ ਪਿਆਰ ਕਰਦਾ ਹਾਂ।

ਤਿਰੀ ਇਸ ਤਾਂਘ ਦਾ ਸਦਕਾ ਇਹ ਜੀਵਨ ਬੋਰ ਨਈਂ ਹੁੰਦਾ।
ਤੂੰ ਮੇਰੇ ਕੋਲ ਹੁੰਦੀ ਏਂ, ਜਦੋਂ ਕੋਈ ਹੋਰ ਨਈਂ ਹੁੰਦਾ।
ਤਿਰੇ ਦੋ ਬੋਲ ਸੁਣ ਲਾਂ ਮੈਂ ਇਹੋ ਇਕ ਆਸ ਰਖੀ ਏ।
ਤਦੇ ਤਾਂ ਯਾਦ ਦੀ ਮੂਰਤ ਮੈਂ ਆਪਣੇ ਪਾਸ ਰਖੀ ਏ।
ਵਿਚਾਰਾਂ ਦੀ ਮੈਂ ਚੌਪਟ ਤੇ ਜਦੋਂ ਜਿਤ ਹਾਰ ਕਰਦਾ ਹਾਂ।
ਭੁਲਾ ਕੇ ਸਾਰੀ ਦੁਨੀਆਂ ਨੂੰ ਮੈਂ ਤੈਨੂੰ ਪਿਆਰ ਕਰਦਾ ਹਾਂ।

ਨਾ ਜਾਣੇ ਕਿਉਂ ਮਿਰੇ ਦਿਲ ਵਿਚ ਹਜ਼ਾਰਾਂ ਵਹਿਣ ਵਗਦੇ ਨੇ।
ਨਾ ਜਾਣੇ ਕਿਉਂ ਤਿਰੇ ਏਨੇ ਪਿਆਰੇ ਹੋਂਠ ਲੱਗਦੇ ਨੇ।

ਜ਼ਮਾਨੇ ਭਰ ਦੇ ਫੁੱਲਾਂ ਦੀ ਸੁਗੰਧੀ ਵਾਰ ਦੇਵਾਂ ਮੈਂ।
ਤਿ ਕੇਸਾਂ ਦੇ ਜੂੜੇ ਨੂੰ ਜੇ ਸਜਣੀ ਪਿਆਰ ਦੇਵਾਂ ਮੈਂ।
ਪੁਲਾੜਾਂ ਤੋਂ ਪਰੇ ਆਪਣੀ ਨਜ਼ਰ ਜਾਂ ਪਾਰ ਕਰਦਾ ਹਾਂ।
ਤਾਂ ਦੂਰੋਂ ਵਾਜ਼ ਆਉਂਦੀ ਏ, ਮੈਂ ਤੈਨੂੰ ਪਿਆਰ ਕਰਦਾ ਹਾਂ।

ਮੈਂ ਤੇਰੀ ਯਾਦ ਤੋਂ ਗ਼ਾਫਲ ਕਦੇ ਵੀ ਹੋ ਨਹੀਂ ਸਕਦਾ।
ਹੁਣ ਹਾਲਤ ਹੋ ਗਈ ਐਸੀ ਕਿ ਰੋਇਆਂ ਰੋ ਨਹੀਂ ਸਕਦਾ।
ਤਿਰੇ ਇਹ ਬਿੰਗ ਹਿਜਰਾਂ ਦੇ ਕਸਾਈਆਂ ਵਾਂਗ ਕੋਂਹਦੇ ਨੇ।
ਨ ਜਾਣੇ ਚੈਣ ਕਿਉਂ ਮੇਰਾ ਤੇ ਕਿੱਦਾਂ ਆਣ ਖੋਂਹਦੇ ਨੇ।
ਮੈਂ ਖਾ ਕੇ ਕਸਮ ਤੇਰੀ ਯਾਦ ਦੀ ਇਕਰਾਰ ਕਰਦਾ ਹਾਂ।
ਮੈਂ ਤੈਨੂੰ ਪਿਆਰ ਕਰਦਾ ਹਾਂ, ਮੈਂ ਤੈਨੂੰ ਪਿਆਰ ਕਰਦਾ ਹਾਂ।

ਸਿਤਾਰੇ ਚੁਪ ਜ਼ਬਾਂ ਥਾਣੀਂ ਕਹਾਣੀ ਮੇਰੀ ਕਹਿੰਦੇ ਨੇ।
ਹੈ ਸੜਦੀ ਵਾਂਗ ਦੀਪਕ ਦੇ ਜਵਾਨੀ ਮੇਰੀ ਕਹਿੰਦੇ ਨੇ।
ਘੁਲੀ ਏ ਮਹਿਕ ਬਣ ਕੇ ਯਾਦ ਤੇਰੀ ਮੇਰੇ ਸਾਹਾਂ 'ਚ।
ਵਿਛਾਏ ਨੈਣ ਨੇ ਆਪਣੇ ਮੈਂ ਸਜਨੀ ਤੇਰੇ ਰਾਹਾਂ 'ਚ।
ਮੈਂ ਮਾਲਾ ਸੁਪਨਿਆਂ ਦੀ ਜਿਸ ਘੜੀ ਸਾਕਾਰ ਕਰਦਾ ਹਾਂ।
ਮੁੱਜਸਮਾ ਬਣ ਕੇ ਉਲਫਤ ਦਾ ਮੈਂ ਤੈਨੂੰ ਪਿਆਰ ਕਰਦਾ ਹਾਂ।

ਹਨੇਰੀ ਰਾਤ ਵਿਚ ਗੋਰੀ ਜਦੋਂ ਕੋਈ ਬਾਤ ਪਾਉਂਦੀ ਏ।
ਨ ਜਾਣੇ ਤਾਂਘ ਤੇਰੀ ਕਿਉਂ ਉਦੋਂ ਛੁਰੀਆਂ ਚਲਾਉਂਦੀ ਏ।

ਹੈ ਕਹਿੰਦਾ ਸਾਜ਼ ਇਹ ਦਿਲ ਦਾ ਕਿ ਤਾਰਾਂ ਬਣ ਕੇ ਆ ਜਾ ਤੂੰ।
ਮਿਰੇ ਆਸਾਂ ਦੇ ਗੁਲਸ਼ਨ ਵਿਚ ਬਹਾਰਾਂ ਬਣ ਕੇ ਆ ਜਾ ਤੂੰ।
ਇਹ ਤੁਹਫਾ ਆਪਣੇ ਦਿਲ ਦਾ ਪੇਸ਼ ਮੈਂ ਸਰਕਾਰ ਕਰਦਾ ਹਾਂ।
ਨਿਗਾਹਿ-ਨਾਜ਼ ਤੋਂ ਸਦਕੇ ! ਮੈਂ ਤੈਨੂੰ ਪਿਆਰ ਕਰਦਾ ਹਾਂ।

# ਮਾਨਸਿਕ-ਦ੍ਵੰਦ

ਬਦਲਾਂ ਦੇ ਵਿਚ ਵਿਚਾਲੇ,
ਇਕ ਲੀਕ ਹੈ ਛੁਟੇਰੀ।
ਜਾਪੇ ਗੁਲਾਬੀ ਰੰਗ ਦਾ,
ਕੋਈ ਪਾਟਿਆ ਹੈ ਪਰਦਾ।
ਏਨੀ ਗੱਲ ਬਥੇਰੀ।

ਜੇਕਰ ਮੈਂ ਕੁਦ ਜਾਵਾਂ,
ਪਾਟਕ ਦੇ ਚੜ੍ਹ ਦਵਾਰੇ।
ਕਿਹੜਾ ਬਚਾਊ ਮੈਨੂੰ,
ਕਿਹੜਾ ਸੰਭਾਲੂ ਮੈਨੂੰ।
ਆਪੋ ਦੀ ਖਿਚ-ਮਖਿੱਚੀ,
ਨ ਜਾਣੇ ਕੋਣ ਹਾਰੇ।
ਕਿਹੜਾ ਕਿਹ ਭੇਤ ਜਾਣੇ,
ਕਿਹੜਾ ਇਹ ਗੱਲ ਵਿਚਾਰੇ।

ਪੱਥਰ ਜਿੰਨ੍ਹਾਂ ਨੂੰ ਸਮਝੇ,
ਪਾਣੀ ਦੇ ਬੁਲਬਲੇ ਨੇ।

ਜਾਂ ਫੁਲ ਨੇ ਅਨੋਖੇ,
ਕੁਦਰਤ ਦੇ ਰਾਜ਼ ਗੁੱਝੇ।
ਖੋਲ੍ਹਣ ਬਿਨਾਂ ਜੋ ਧੋਖੇ।
ਮਾਨਵ ਦੀ ਪੀੜ ਵਸਤੂ,
ਕਿਦਾਂ ਕੋਈ ਮਾਪੇ ਜੋਖੇ।
ਆਸ਼ਾ ਨਿਰਾਸਤਾ ਦੇ,
ਆਬਾਦ ਨੇ ਝਰੋਖੇ।

ਉੱਪਰ ਪੁਲਾੜਾ ਸੁੰਨਾ,
ਥੱਲੇ ਹੈ ਧਰਤ ਸੁੰਨੀ।
ਜਾਵਾਂ ਮੈਂ ਕਿਹੜੇ ਪਾਸੇ,
ਆਵਾਂ ਮੈਂ ਕਿਹੜੇ ਪਾਸੇ।
ਥਾਂ ਥਾਂ ਹੈ ਆਪੋ ਧਾਪੀ।
ਦੁਖਾਂ ਦਾ ਥਾਂ ਥਾਂ ਰੋਣਾ।
ਕੋਹਜਾਂ ਦੀ ਜੀਵਨ ਕਾਪੀ।

ਹੈ ਮਾਨਵਤਾ ਵਿਛੁੰਨੀ,
ਭਰੱਪਣ ਦੀ ਜਿਸ ਦੇ ਸਿਰ ਤੋਂ,
ਹੁਣ ਲੱਥ ਗਈ ਏ ਚੁੰਨੀ।
ਤੇ ਫਰਕ ਸੁਰ ਅਸੁੱਰ ਦਾ,
ਕੇਵਲ ਹੈ ਵੀਹ ਤੇ ਉਨੀਂ।

ਲੋਕਾਂ ਦੇ ਦਰਦ ਅੰਦਰ,
ਨਿੱਜੀ ਮੈਂ ਪੀੜ ਗੁੰਨੀ।

ਮੰਦਰ ਤੇ ਗੁਰ–ਦਵਾਰੇ
ਜਾਂ ਧਰਮ ਅਸਥਾਨ ਸਾਰੇ।
ਕਰਦੇ ਨੇ ਇਹ ਇਸ਼ਾਰੇ।
ਸਾਰੇ ਸਥਾਨ ਰੱਬ ਦੇ,
ਇਹ ਹੈਣ ਸਾਰੇ ਸੱਭ ਦੇ।
ਇਕੋ ਪਿਤਾ ਹੈ ਸਾਡਾ,
ਆਪੋ 'ਚ ਭਾਈ ਭਾਈ।
ਅਫਸੋਸ ! ਹਾਲਾਂ ਤੀਕਣ,
ਸਾਨੂੰ ਸਮਝ ਨਾ ਆਈ।
ਆਦਮ ਦੀ ਕਿੰਨੇ ਚਿਰ ਤੋਂ,
ਭੁਖਾਂ 'ਚ ਆਯੂ ਬੀਤੇ।
ਪਰ ਧਰਮ ਤੇ ਸਿਆਸਤ,
ਦੋਵੇਂ ਨੇ ਚੁਪ ਚੁਪੀਤੇ।

## ਚਿਤਾਵਨੀ

ਪਰੇ ਕਰੋ ਚਾਂਦੀ ਦੇ ਸਿੱਕੇ, ਮੈਨੂੰ ਇਹ ਮਨਜ਼ੂਰ ਨਹੀਂ।
ਵੇਚ ਦਿਆਂ ਮਾਨੁਖਤਾ ਆਪਣੀ,ਮੇਰਾ ਇਹ ਦਸਤੂਰ ਨਹੀਂ।

ਪੂਜੋ ਪੂਜੋ, ਬੇਸ਼ਕ ਪੂਜੋ, ਸੋਨੇ ਚਾਂਦੀ, ਨੋਟਾਂ ਨੂੰ।
ਮੈਂ ਨ ਕੋਈ ਮਹਤੱਤਾ ਦੇਵਾਂ, ਮਾਇਆ ਰੂਪੀ ਜੋਕਾਂ ਨੂੰ।

ਨਿਰਧਨ ਹਾਂ,ਤਾਂ ਨਿਰਧਨ ਚੰਗਾ,ਲੋੜ ਨ ਮਾਲ ਖਜ਼ਾਨੇ ਦੀ।
ਮੈਂ ਨਾਂ ਕਦੇ ਵੀ ਮੰਨਣੀ ਚਾਹਾਂ,ਈਨ ਕਿਸੇ ਜਰਵਾਨੇ ਦੀ।

ਛੱਡ ਗਏ ਨੇ ਸਾਥ ਸਵੇ, ਹੋਏ ਹਨੇਰੇ ਆਕੀ ਨੇ।
ਅਜੇ ਤਾਂ ਉਹੋ ਘਾਲੇ ਮਾਲੇ, ਅਜੇ ਲੁਟੇਰੇ ਬਾਕੀ ਨੇ।

ਦਿਨ ਦਿਹਾੜੇ ਦਨ ਦਨਾਉਂਦੇ, ਤੱਕਾਂ ਮੈਂ ਵਿਭਚਾਰਾਂ ਨੂੰ।
ਅਜੇ ਤਾਂ ਭੁਖੇ ਮਰਦੇ ਵੇਖਾਂ, ਥਾਂ ਥਾਂ ਤੇ ਫਨਕਾਰਾਂ ਨੂੰ।

ਕੌਣ ਕਹੇ ਇਸ ਜਗਤ ਦੁਖਾਂ ਦਾ,ਮਾਇਆ ਹੀ ਇਕ ਦਾਰੂ ਏ।
ਜੀਵਨ ਦੀ ਮਜ਼ਬੂਰੀ ਉਤੇ, ਹੋਰ ਸਗੋਂ ਇਹ ਭਾਰੂ ਏ।

ਪਿਆਰ ਨਹੀਂ ਕੋਈ ਮਾਲ ਬਜ਼ਾਰੀ, ਮਾਇਆ ਤੋਂ ਨ ਮਿਲਦਾ ਏ।
ਪਿਆਰ ਦੇ ਸਜਣਾਂ ਲੱਖੀਂ ਲੇਖੇ, ਇਹ ਤਾਂ ਸੌਦਾ ਦਿਲ ਦਾ ਏ।

ਖੁੱਲਾਂ ਮਾਣਾਂ, ਪਹੁੰਚ ਅਕਾਸ਼ੀਂ, ਲਾ ਕੇ ਉਚ ਉਡਾਰੀ ਮੈਂ।
ਦੇਸ਼,ਕੌਮ, ਤੋਂ ਉੱਚਾ ਉਠ ਕੇ, ਬਣਿਆ ਲੋਕ ਹਿਤਕਾਰੀ ਮੈਂ।

ਨੀਵੇਂ ਪੱਧਰ ਛਡ ਕੇ ਆਖਰ, ਉਪਰ ਉਠਣਾਂ ਪੈਣਾਂ ਏਂ।
ਪ੍ਰੇਮ ਪਿਆਲੇ ਪੀ 'ਮਤਵਾਲੇ' ਲਾਹਾ ਜੇਕਰ ਲੈਣਾਂ ਏਂ।

ਪਰੇ ਕਰੋ ਦੁਨੀਆਂ ਦੇ ਲਾਲਚ, ਮੈਨੂੰ ਇਹ ਪ੍ਰਵਾਨ ਨਹੀਂ।
ਅਣਖ ਦੀ ਉਚਤਾ ਛਡਣ ਵਾਲਾ, ਮੈਂ ਨੀਵਾਂ ਇਨਸਾਨ ਨਹੀਂ।

ਮੈਂ ਨ ਚਾਹਾਂ ਸੋਨਾ ਚਾਂਦੀ, ਮੈਨੂੰ ਇਹ ਮਨਜ਼ੂਰ ਨਹੀਂ।
ਵੇਚ ਦਿਆਂ ਮਾਨੁਖਤਾ ਆਪਣੀ, ਮੇਰਾ ਇਹ ਦਸਤੂਰ ਨਹੀਂ।

# ਮਿਸਰੀ ਘੋਲ ਗਿਆ

ਲਗਦੈ ਸੁੰਞਾ ਸੁੰਞਾ ਮੈਨੂੰ ਅੰਤਰ ਦਾ ਹਰ ਕੋਨਾ ਏ।
ਸੁਪਣੇ ਦਾ ਕੋਈ ਤੀਰ ਸੁਨਹਿਰੀ ਨਿਕਲ ਕਮਾਨੋਂ ਛੁੱਟ ਗਿਆ।
ਰੋਇਆ ਧੋਇਆ ਮਨ ਦਾ ਪੰਛੀ ਬਹੁਤ ਬਹੁਤ ਨਿਸ ਬਾਸਰ ਏ।
ਪਨਘਟ-ਪਨਘਟ ਭੌਂਦਾ ਫਿਰਿਆ ਹਰ ਥਾਂ ਅੰਦਰ ਬਾਹਰ ਏ।
ਹੋਠਾਂ ਦੇ ਇਸ ਸ਼ਹੁ ਵਿਚਾਲੇ ਗੂੰਜੇ ਨਿੰਮੇ ਹਾਸੇ ਨੇ।
ਵਿਸ਼ਵਾਸਾਂ ਦਾ ਨਾਜ਼ਕ ਸ਼ੀਸ਼ਾ ਠੋਕਰ ਲੱਗ ਕੇ ਟੁੱਟ ਗਿਆ।

ਮਿੱਟੀ ਅੰਦਰੋਂ ਮਹਿਕ ਉਠੀ ਤੇ ਬਜਰੇ ਦਾ ਮਨ ਡੋਲ ਗਿਆ।
ਯਾਦਾਂ ਦੇ ਇਸ ਕੇਸਰ ਵਿਚ ਕੋਈ ਪਿਆਰ ਦੀ ਮਿਸਰੀ ਘੋਲ ਗਿਆ।
ਜੋਬਨ ਲੱਦੇ ਗੀਤਾਂ ਦੇ ਸੰਗ ਨੈਣ ਰਸੀਲੇ ਆਣ ਮਿਲੇ।
ਸਹਿਮੀ ਸਹਿਮੀ ਰੀਝਾਂ-ਗੁੱਧੀ ਲਾਜ ਦਾ ਬੂਟਾ ਫੁਟ ਗਿਆ।

ਪੰਜੇਬਾਂ ਦੀ ਛਨ ਛਨ ਅੰਦਰ ਗੂੰਜ ਰਹੀ ਏ ਧਰਤੀ ਹੁਣ।
ਭੁੱਲੀ ਵਿਸਰੀ ਯਾਦ-ਬਸੰਤੀ ਛਾ ਗਈ ਬਣ ਪ੍ਰਕਿਰਤੀ ਹੁਣ।
ਪੀਅ-ਦੇਸ਼ ਤੋਂ ਅੰਮ੍ਰਿਤ ਪੀ ਕੇ ਆਈਆਂ ਅਨਭਵ ਕਿਰਨਾਂ ਨੇ।
ਭਾਵਾਂ ਦਾ ਵਣਜਾਰਾ ਆ ਕੇ ਨੈਣ ਮਿਲਾ ਕੇ ਲੁਟ ਗਿਆ।
ਲਗਦੈ ਸੁੰਞਾ ਸੁੰਞਾ ਲਗਦੈ ਮੈਨੂੰ ਅੰਤਰ ਦਾ ਹਰ ਕੋਨਾ ਏ।
ਪੀੜਾਂ ਦੀ ਕੋਈ ਬਜਰੀ ਲੈ ਕੇ ਜੀਵਨ ਅੰਦਰ ਕੁਟ ਗਿਆ।

# ਜ਼ਿੰਦਗੀ ਇਕ ਸਾਜ਼ ਏ

ਪਥਰਾਂ ਨੂੰ ਜ਼ਿੰਦਗੀ ਦੀ ਸੂਹ ਏ।
ਪੁਸ਼ਪ ਵਿਚ ਵੀ ਜ਼ਿੰਦਗੀ ਦੀ ਰੂਹ ਏ।
ਇਸ ਤਰਫ ਜੇ ਮੌਤ ਨੇ ਕੀਤੀ ਨਿਗਾਹ,
ਜ਼ਿੰਦਗੀ ਹੈ ਓਸ ਪਾਸੇ ਬੇਪਨਾਹ।
ਹੈ ਰਤਾ ਮਾਸਾ ਵੀ ਜਿਥੇ ਆਸ-ਗੀਤ,
ਪੁੰਗਰਦੀ ਏ ਓਸ ਥਾਂ ਤੇ ਪ੍ਰੀਤ-ਰੀਤ।
ਮੌਤ ਕੀ ਏ, ਦੁਸ਼ਮਣੀ, ਫਿਟਕਾਰ ਏ,
ਜ਼ਿੰਦਗੀ ਬਸ ਪ੍ਰੀਤ ਦੀ ਹੀ ਧਾਰ ਏ।
ਵੇਦਨਾਂ ਦੇ ਪੁਸ਼ਪ ਹੀ ਨੇ ਮੌਲਦੇ,
ਪ੍ਰੀਤ-ਰਮਜ਼ਾਂ ਨੈਣ ਬਿਹਬਲ ਗੌਲਦੇ।
ਮੌਤ ਨੂੰ ਚੁੰਮ ਚੁੰਮ ਜਗਾਉਂਦੀ ਜ਼ਿੰਦਗੀ,
ਚੈਨ ਮਰ ਮਰ ਕੇ ਹੈ ਪਾਉਂਦੀ ਜ਼ਿੰਦਗੀ।
ਹੈ ਉਡਾਰੀ ਏਸ ਦੀ ਅਸਮਾਨ ਤੇ,
ਖੇਲ ਜਾਂਦੀ ਹੈ ਕਦੀ ਇਹ ਜਾਨ ਤੇ।
ਜ਼ਿੰਦਗੀ ਰੁਕਦੀ ਕਦੇ ਨ ਰੋਕਿਆਂ,
ਇਹ ਨ ਮੁੜ ਕੇ ਵੇਖਦੀ ਏ ਟੋਕਿਆਂ।

ਜ਼ਿੰਦਗੀ ਇਕ ਰਿਸ਼ਮ ਹੈ ਪ੍ਰਕਾਸ਼ ਦੀ,
ਏਸ ਬਾਝੋਂ ਕਦਰ ਕੀ ਏ ਲਾਸ਼ ਦੀ?
ਜ਼ਿੰਦਗੀ ਇਕ ਗੀਤ ਹੈ ਇਕ ਸਾਜ਼ ਏ,
ਜੋਸ਼ ਏ ਤੇ ਹੋਸ਼ ਏ ਇਕ ਰਾਜ਼ ਏ।
ਜ਼ਿੰਦਗੀ ਸੰਗ੍ਰਾਮ ਦਾ ਇਕ ਖੇਲ ਏ,
ਵਸਲ ਦਾ ਤੇ ਹਿਜਰ ਦਾ ਇਕ ਮੇਲ ਏ।

## ਕੀਕਣ ਦੀਪ ਜਗਾਵਾਂ ਮੈਂ

ਸੋਚ ਰਿਹਾ ਹਾਂ ਕੀ ਕਰਾਂ ਤੇ ਕੀਕਣ ਦੀਪ ਜਗਾਵਾਂ ਮੈਂ ।
ਲੁਸ ਰਿਹਾ ਹਾਂ ਭੁੱਖ ਦੇ ਹਥੋਂ, ਕੀਕਣ ਖੁਸ਼ੀ ਮਨਾਵਾਂ ਮੈਂ ।
ਦੀਪਾਂ ਵਾਲੀ ਰਾਤ ਦੇ ਅੰਦਰ, ਮੇਰੇ ਘਰ ਹਨੇਰਾ ਏ ।
ਜਿੰਦਾਂ ਆਪਣਾ ਝੱਟ ਟਪਾਵਾਂ, ਮੇਰਾ ਹੀ ਇਹ ਜੇਰਾ ਏ ।
ਮਾਇਆ ਧਾਰੀ ਅੰਨ੍ਹੇ ਬੋਲੇ ਕਿਹੜੇ ਪਾਸੇ ਜਾਵਾਂ ਮੈਂ ।
ਸੋਚ ਰਿਹਾ ਹਾਂ ਕੀ ਕਰਾਂ ਤੇ ਕੀਕਣ ਦੀਪ ਜਗਾਵਾਂ ਮੈਂ ।

ਸੇਠਾਂ ਦੇ ਘਰ ਲਛਮੀ ਨੱਚੇ ਮੇਰੇ ਲਈ ਕੰਗਾਲੀ ਏ ।
ਲੋਟੂ ਢਾਣੇ ਮੌਜਾਂ ਕਰ ਕਰ ਮੇਰੀ ਮਿੱਟੀ ਬਾਲੀ ਏ ।
ਲੀਰਾਂ ਲੀਰਾਂ ਦਿਲ ਹੈ ਮੇਰਾ, ਲੀਰਾਂ ਲੀਰਾਂ ਲੀੜੇ ਨੇ ।
ਸੇਠ ਨ ਹਥੋਂ ਧੇਲਾ ਛੱਡਦੇ ਐਸੇ ਦਿਲ ਦੇ ਚੀੜੇ ਨੇ ।
ਇਹਨਾਂ ਨੇ ਜੋ ਲੰਬੂ ਲਾਇਆ ਕੀਕਣ ਉਹ ਬੁਝਾਵਾਂ ਮੈਂ ।
ਸੋਚ ਰਿਹਾ ਹਾਂ ਕੀ ਕਰਾਂ ਤੇ ਕੀਕਣ ਦੀਪ ਜਗਾਵਾਂ ਮੈਂ ।

ਆਖਰ ਦੀ ਮੰਗਿਆਈ ਹਥੋਂ ਜਨੰਤਾ ਦਾ ਲੱਕ ਟੁੱਟਿਆ ਏ ।
ਭਾਂਤ ਭਾਂਤ ਦੇ ਟੈਕਸਾਂ ਨੇ ਵੀ ਕੱਢ ਕਚੂਮਰ ਸੁੱਟਿਆ ਏ ।

ਜਿੰਨ੍ਹਾਂ ਨੇ ਹੈ ਗੱਦੀ ਸਾਂਭੀ, ਹੁਣ ਪਏ ਉਹੋ ਮੁੱਛਦੇ ਨੇ।
ਸਾਡੇ ਸਿਰ ਤੇ ਐਸ਼ਾਂ ਕਰਕੇ ਵਾਤ ਨ ਸਾਡੀ ਪੁੱਛਦੇ ਨੇ।
ਏਦਾਂ ਦੀ ਇਸ ਹਾਲਤ ਉਤੇ ਕੀਕਣ ਜੀਅ ਪਤਿਆਵਾਂ ਮੈਂ।
ਸੋਚ ਰਿਹਾ ਹਾਂ ਕੀ ਕਰਾਂ ਤੇ ਕੀਕਣ ਦੀਪ ਜਗਾਵਾਂ ਮੈਂ।

ਇਹ ਦੀਵਾਲੀ ਉਹਨਾਂ ਦੀ ਏ, ਵੱਢੀ ਖੋਰੀ ਕਰਦੇ ਜੋ।
ਜਾਂ ਫਿਰ ਚੋਰ ਬਜ਼ਾਰੀ ਕਰਕੇ ਆਪਣੇ ਬੋਝੇ ਭਰਦੇ ਜੋ।
ਪ੍ਰਮਿਟ ਕੋਟੇ ਲੈ ਕੇ ਜਿਹੜੇ ਜਨਤਾ ਦੀ ਛਿਲ ਲਾਹੁੰਦੇ ਨੇ।
ਮਾਲ ਮੁਫਤ ਦਾ ਅੱਜ ਉੱਡਾ ਕੇ, ਆਪਣੀ ਸ਼ਾਨ ਵਖਾਉਂਦੇ ਨੇ।
ਕਿਉਂ ਨ ਇਸ ਹਨੇਰ ਦੇ ਉਤੇ ਅੱਥਰ ਦੋ ਵਗਾਵਾਂ ਮੈਂ।
ਸੋਚ ਰਿਹਾ ਹਾਂ ਕੀ ਕਰਾਂ ਤੇ ਕੀਕਣ ਦੀਪ ਜਗਾਵਾਂ ਮੈਂ।

ਰਾਮ ਰਾਜ ਦੇ ਸੁਪਨੇ ਇਕ ਦਿਨ ਪੂਰੇ ਕਰਕੇ ਛੱਡਾਂਗਾ।
ਦੇਸ਼ ਦੇ ਵਿਚੋਂ ਭੁੱਖ ਦੀ ਲਾਅਨਤ ਜਿਦਾਂ ਹੋਊ, ਕੱਢਾਂਗਾ।
ਟੁੱਟੇ ਭੱਜੇ ਢਾਂਚੇ ਢਾਹ ਕੇ, ਨਵੀਂ ਉਸਾਰੀ ਕਰਨੀ ਏਂ।
ਸਾਂਵੀਂ ਪਧਰੀ ਦੁਨੀਆਂ ਆਪਾਂ, ਰਲ ਕੇ ਸਾਰੀ ਕਰਨੀ ਏਂ।
ਕਿਰਤ ਕਲਾ ਦੀ ਜੱਗ ਦੇ ਉਤੇ, ਕਿਉਂ ਨ ਸ਼ਾਨ ਵਧਾਵਾਂ ਮੈਂ।
ਅਜੇ ਤਾਂ ਇਸ ਦਿਵਾਲੀ ਉਤੇ, ਕੀਕਣ ਦੀਪ ਜਗਾਵਾਂ ਮੈਂ

# ਬਹਾਰ

ਆਵੋ, ਆਵੋ, ਬਾਹਰ ਵੇਖੋ, ਮਹਿਕੀ ਦੁਨੀਆਂ ਸਾਰੀ।
ਝਾਕ ਰਹੀ ਏ ਪੱਤਿਆਂ ਵਿਚੋਂ, ਫੁੱਲਾਂ ਦੀ ਛੱਬ ਨਿਆਰੀ।
ਸਰਦੀ ਨੇ ਹੁਣ ਚਾਲੇ ਪਾਏ, ਆਈਆਂ ਹੈਣ ਬਹਾਰਾਂ।
ਏਸ ਨਰੋਈ ਵਾਯੂ ਤੋਂ ਮੈਂ, ਲੱਖਾਂ ਖੁਸ਼ੀਆਂ ਵਾਰਾਂ।

ਕੁਦਰਤ ਰਾਣੀ ਉਦਮ ਕਰਕੇ, ਅੱਗੇ ਵਧਦੀ ਜਾਵੇ।
ਆਲਸ ਅਤੇ ਉਦਾਸੀ ਦੀ ਉਹ, ਸੰਘੀ ਘੁੱਟਦੀ ਆਵੇ।
ਖੇਤਾਂ ਅੰਦਰ ਜੀਕਣ ਕਾਮੇਂ, ਮੁੜਕਾ ਹੈਣ ਵਗਾਂਦੇ।
ਓਸੇ ਜਜ਼ਬੇ ਅੰਦਰ ਬੁੱਲੇ, ਮਹਿਕ ਖਿਲਾਰੀ ਜਾਂਦੇ।

ਦਿਨ ਚੜ੍ਹੇ ਤੋਂ ਸ਼ਾਮਾਂ ਤੀਕਣ, ਪੰਛੀ ਚਹਿ ਚਹਾਵਨ।
ਨੀਲ-ਗਗਨ ਤੇ ਧਰਤ ਵਿਚਾਲੇ, ਲਖਾਂ ਗੇੜੇ ਲਾਵਨ।
ਉਠ ਮਨਾਂ ! ਤੂੰ ਉਦਮ ਕਰਕੇ, ਛੱਡ ਦੇ ਆਲਸ ਸਾਰੇ।
ਅਹੁ ! ਬਸੰਤੀ ਰੰਗ ਦਾ ਸੂਰਜ, ਤੈਨੂੰ ਵਾਜਾਂ ਮਾਰੇ।

ਬੇਸ਼ਕ ਅੱਜ ਬਹਾਰ ਦੀ ਰਾਣੀ, ਕੰਮਾਂ ਵਿਚ ਪਹੁੰਚੀ।
ਆਲਸ ਅਤੇ ਦਲਿੱਦਰ ਦੀ ਹੁਣ, ਦੇਂਹੀ ਦਿਸਦੀ ਬੁੱਚੀ।

ਨਵੇਂ ਜੋਸ਼ ਦੀ ਹਲ ਪੰਜਾਲੀ, ਲੈ ਕੇ ਹੱਥ ਵਟਾਈਏ।
ਹੁਣ ਤੱਕ ਰਹਿ ਗਏ ਕੰਮ ਅਧੂਰੇ, ਹਿੰਮਤ ਨਾਲ ਮੁਕਾਈਏ।

ਫੁੱਟ ਪਏ ਨੇ ਸਾਵੇ ਪੱਤੇ, ਤਿੜਾਂ ਵੀ ਉਚੀਆਂ ਹੋਈਆਂ।
ਝਰ ਝਰ ਝਰ ਝਰ ਸੋਮੇਂ ਝਰਦੇ, ਧਰਤਾਂ ਸੁੱਚੀਆਂ ਹੋਈਆਂ।
ਜੀਕਣ ਸਖਣੀ ਸਖਣੀ ਜਾਪੇ, ਸਜਣਾਂ ਬਾਝ ਜਵਾਨੀ।
ਏਦਾਂ ਰੁੱਤ ਬਹਾਰ ਦੇ ਬਾਝੋਂ, ਫਿੱਕੀ ਹੈ ਜ਼ਿੰਦਗਾਨੀ।

## ਗ਼ਜ਼ਲ

ਬਰਬਾਦ ਤੇਰੇ ਇਸ਼ਕ ਵਿਚ ਸਾਡੀ ਜਵਾਨੀ ਹੋ ਗਈ।
ਕੀ ਕਹਾਂ, ਕਿਦਾਂ ਕਹਾਂ, ਕੀਕਣ ਕਹਾਣੀ ਹੋ ਗਈ।
ਕੀ ਪਤਾ ਕੀ ਵਸਫ ਏ ਉਸ ਸ਼ੋਖ ਦੇ ਨੈਣਾਂ ਦੇ ਵਿਚ,
ਵੇਂਹਦਿਆਂ ਹੀ ਓਸ ਨੂੰ ਦੁਨੀਆਂ ਦੀਵਾਨੀ ਹੋ ਗਈ।
ਆਓ ਬੈਠੋ ! ਸਵਾਗਤਮ ! ਕੀ ਰਾਹ ਭੁਲ ਕੇ ਆ ਗਏ ?
ਕਿਸ ਤਰ੍ਹਾਂ ਸਾਡੇ ਤੇ ਅੱਜ ਇਹ ਮੇਹਰਬਾਨੀ ਹੋ ਗਈ ?
ਦਾਗ਼ ਦਿਲ ਦੇ ਵੇਖ ਕੇ ਆਖਣ ਉਹ ਲੱਗੇ ਇਸ ਤਰ੍ਹਾਂ,
ਕੋਲ ਤੇਰੇ ਸਦਾ ਲਈ ਸਾਡੀ ਨਿਸ਼ਾਨੀ ਹੋ ਗਈ।
ਨੈਣ ਬੌਰੇ ਹੋ ਗਏ ਹੋਠਾਂ ਦੀ ਸ਼ੋਖੀ ਵੇਖ ਕੇ,
ਕੌਣ ਪੁੱਛੇ ਦਿਲ ਨੂੰ ਕਿੱਦਾਂ ਬਦਗੁਮਾਨੀ ਹੋ ਗਈ।
ਆਤਮਾ ਤੇ ਜਿਸਮ ਦੀ ਟੁੱਟੀ ਕਦੇ ਵੀ ਸਾਂਝ ਨਾਂ,
ਜਿਸਮ ਕਾਗਜ਼ ਹੋ ਗਿਆ ਤਾਂ ਰੂਹ ਵੀ ਕਾਨੀ ਹੋ ਗਈ।
ਕੀ ਕਹਾਂ ਮੈਂ ਹਾਲ ਦਿਲ ਦਾ ਕੁਝ ਕਿਹਾ ਜਾਂਦਾ ਨਹੀਂ,
ਹਿਜਰ ਦੇ ਵਿਚ ਅਕਲ ਵੀ ਸਾਡੀ ਬਗਾਨੀ ਹੋ ਗਈ।
ਛੁਟ ਗਿਆ ਜਦ ਸਾਥ ਤੇਰਾ ਸਭ ਸਹਾਰੇ ਛੁੱਟ ਗਏ,
ਲਾਭ ਤਾਂ ਪਾਸੇ ਰਿਹਾ, ਹਾਨੀ ਤੇ ਹਾਨੀ ਹੋ ਗਈ।

# ਜਾਗ ਪਏ ਪ੍ਰਕਾਸ਼ ਸੁਨਹਿਰੀ

ਜਾਗ ਪਏ ਨੇ ਸੁੱਤੇ ਜਜ਼ਬੇ, ਜਾਗੀ ਸੁੰਦਰਤਾਈ।
ਜਾਗ ਪਏ ਪ੍ਰਕਾਸ਼ ਸੁਨਹਿਰੀ, ਜਾਗ ਪਈ ਹਰਿਆਈ।
ਕਿਣਕੇ ਕਿਣਕੇ ਚੇਤਨ ਚਮਕੇ, ਖੁਸ਼ੀਆਂ ਫੇਰਾ ਪਾਇਆ।
ਕੂਲੇ ਕੂਲੇ ਹੋਠਾਂ ਉਤੇ, ਗੀਤਾਂ ਦੀ ਹੈ ਛਾਇਆ।
ਫੁੱਲ ਪੱਤੇ ਤੇ ਰੁੱਖ ਖਿੜੇ ਨੇ, ਮਹਿਕੀ ਕਿਆਰੀ ਕਿਆਰੀ।
ਚਹਿਕ ਰਹੇ ਨੇ ਪੰਛੀ ਸਾਰੇ, ਕੁਦਰਤ ਛਬਿ ਨਿਖਾਰੀ।
ਨਵ-ਜੀਵਨ ਦੀ ਕਿਸ ਨੇ ਵੇਖੋ, ਥਾਂ ਥਾਂ ਜੋਤ ਜਗਾਈ।
ਜਾਗ ਪਏ ਸੁੱਤੇ ਹੋਏ ਜਜ਼ਬੇ, ਜਾਗੀ ਸੁੰਦਰਤਾਈ।
ਜਨ-ਸ਼ਕਤੀ ਹੁਣ ਜਾਗ ਉਠੀ ਏ, ਮਨ-ਸਾਗਰ ਲਹਿਰਾਵੇ।
ਨਵੇਂ ਜੋਸ਼ ਦੀ ਕਾਂਗ ਅਰੁੱਕਵੀਂ, ਔਹ ਪਈ ਵੇਖੋ ਆਵੇ।
ਮੰਦਰ ਜਾਗੇ, ਭਗਤੀ ਜਾਗੀ, ਕਿਰਤ-ਕਮਲ ਖਿੜ ਆਏ।
ਸੂਰਜ ਕਿਰਨਾ ਭਾਂਤ ਭਾਂਤ ਦੇ, ਸੂਖਮ ਰੰਗ ਬਦਲਾਏ।
ਕਰਮ ਖੇਤ ਨੂੰ ਚਲੀ ਸਾਧਨਾਂ, ਆਸਾਂ ਵਿਚ ਨਸ਼ਿਆਈ।
ਜਾਗ ਪਏ ਪ੍ਰਕਾਸ਼ ਸੁਨਹਿਰੀ, ਜਾਗ ਪਈ ਹਰਿਆਈ।
ਕਿੰਨੇ ਹੀ ਸੰਸਾਰ ਵਸੇ ਨੇ, ਪ੍ਰੀਤ-ਨਸ਼ੇ ਵਿਚ ਗੁੱਤੇ।
ਵੰਨੋ ਵੰਨ ਦੇ ਹੋਣ ਤਮਾਸ਼ੇ, ਇਸ ਬਹਾਰ ਦੀ ਰੁੱਤੇ।

ਕੂੜ ਅਮਾਵਸ ਪਾ ਗਈ ਚਾਲੇ, ਡੇਰਾ ਡੰਡਾ ਚਾ ਕੇ।
ਝਲਕ ਪਿਆ ਹੈ ਸੱਚ ਸਦੀਵੀ, ਕਿਰਤਾਂ ਵਿਚੋਂ ਆ ਕੇ।
ਬਹੁ ਭਾਂਤੀ ਇਸ ਜੀਵਨ ਵਿਚ ਵੀ, ਪ੍ਰਿਯ ਇਕ ਇਕਾਈ।
ਜਾਗ ਪਏ ਪ੍ਰਕਾਸ਼ ਸੁਨਹਿਰੀ, ਨਵ-ਊਸ਼ਾ ਮੁਸਕਾਈ।
ਆਵੋ ! ਇਸ ਪ੍ਰਕਾਸ਼ ਦੇ ਵੇਲੇ, ਭਰਮ ਹਨੇਰੇ ਹਰੀਏ।
ਆਵੋ ! ਨਵ-ਵਿਗਿਆਨ ਦਾ ਫੈਦਾ, ਸਾਰੇ ਜੱਗ ਨੂੰ ਕਰੀਏ।
ਜੀਵਨ ਦੀ ਸਚਿਆਈ ਨੂੰ ਆਵੋ, ਹੋਰ ਵੀ ਉਜਲਾ ਕਰੀਏ।
ਮਾਨਵਤਾ ਦੀ ਝੋਲੀ ਅੰਦਰ, ਪ੍ਰੀਤ ਸੁਗਾਤਾਂ ਧਰੀਏ।
ਜਨ ਸੱਤਾ ਨੇ ਸਾਮਰਾਜ ਦੀ, ਵੇਖੋ ਅਲਖ ਮੁਕਾਈ।
ਦੁਨੀਆ ਅੰਦਰ ਅਮਨ ਦੀ ਆਯੂ, ਉਸ ਨੇ ਹੋਰ ਵਧਾਈ।
ਜਾਗ ਪਏ ਪ੍ਰਕਾਸ਼ ਸੁਨਹਿਰੀ, ਨਵ-ਊਸ਼ਾ ਮੁਸਕਾਈ।

# ਹੋਣਾ ਮਾਸ ਨਹੀਂ ਨਹੁੰਆਂ ਤੋਂ ਵਖ ਸਜਣਾਂ

ਭਾਰਤ-ਬਾਗ਼ ਦੇ ਅਸੀਂ ਹਾਂ ਫੁੱਲ ਬੂਟੇ,
ਹੋਵੇ ਅਸਾਂ ਨੂੰ ਰਬ ਦੀ ਰੱਖ ਸਜਣਾਂ।
ਇਕ ਤਸਵੀਰ ਦੇ ਅਸੀਂ ਹਾਂ ਦੋ ਪਾਸੇ,
ਇਕ ਦੂਸਰੇ ਦਾ ਕਰੀਏ ਪੱਖ ਸਜਣਾਂ।
ਕੁਕੜ ਵਾਂਗ ਉਡਾ ਕੇ ਖੇਹ ਵੇਖੋ,
ਲੜ ਕੇ ਲਏ ਸਵਾਦ ਨੇ ਚੱਖ ਸਜਣਾਂ।
ਤੈਨੂੰ ਰਾਮ ਤੇ ਗੁਰੂ ਦਾ ਵਾਸਤਾ ਈ,
ਹੁਣ ਤਾਂ ਲਾਜ ਤੂੰ ਦੇਸ਼ ਦੀ ਰੱਖ ਸਜਣਾਂ।
ਕੱਲਾ ਕੋਈ ਨਹੀਂ ਕਦੇ ਵਰਿਆਮ ਹੋਇਆ,
ਏਕੇ ਵਿਚ ਹੈ ਸ਼ਾਨ ਅਲੱਖ ਸਜਣਾਂ।
ਬਾਹਾਂ ਟੁਟੀਆਂ ਅੰਤ ਨੂੰ ਆਉਣ ਗੱਲ ਨੂੰ,
ਹੋਣਾ ਮਾਸ ਨਹੀਂ ਨਹੁੰਆਂ ਤੋਂ ਵੱਖ ਸਜਣਾਂ।

ਅਸੀਂ ਮੁਢ ਕਦੀਮ ਤੋਂ ਹਾਂ ਕੱਠੇ,
ਜੀਵਨ ਰਾਹ ਇਕ ਦੂਜੇ ਨੂੰ ਦਸ ਰਹੇ ਹਾਂ।
ਅਸੀਂ ਖੇਡਦੇ ਰਹੇ ਹਾਂ ਸਦਾ ਰਲ ਕੇ,

ਇਕ ਦੂਸਰੇ ਦੇ ਪਿਛੇ ਨਸ ਰਹੇ ਹਾਂ।
ਜੀਵਨ ਮਰਨ ਸਾਡਾ ਮੁਢ ਤੋਂ ਰਿਹਾ ਸਾਂਝਾ,
ਕੱਠੇ ਰੋਂਵਦੇ ਤੇ ਕੱਠੇ ਹਸ ਰਹੇ ਹਾਂ।
ਸੂਰਜ, ਚੰਨ, ਸਿਤਾਰੇ ਗਵਾਹ ਸਾਡੇ,
ਕੱਠੇ ਵਸਦੇ ਤੇ ਕੱਠੇ ਵਸ ਰਹੇ ਹਾਂ।
ਰੁਲਦੇ ਪਏ ਜੋ ਵਿਛੜ ਕੇ ਪੰਡ ਕੋਲੋਂ,
ਕਹਿੰਦੇ ਪਏ ਨੇ ਗਲੀਆਂ ਦੇ ਕਖ ਸਜਣਾਂ।
ਸੋਟੇ ਮਾਰਿਆਂ ਪਾਣੀ ਨ ਦੋ ਹੁੰਦੇ,
ਹੋਣਾ ਮਾਸ ਨਹੀ ਨਹੁੰਆਂ ਤੋਂ ਵਖ ਸਜਣਾਂ।

ਮਿਠਤ ਨਾਲ ਜਹਾਨ ਇਹ ਵਸ ਹੋਵੇ,
ਖਟਿਆ ਕਦੇ ਨਾ ਕੁਝ ਬੜਬੋਲਿਆਂ ਨੇ।
ਤਕਦੇ ਪਏ ਤਮਾਸ਼ਾ ਨੇ ਪਰੇ ਹੋ ਕੇ,
ਅਗ ਲਾਈ ਏ ਜਿਨ੍ਹਾਂ ਵਿਚੋਲਿਆਂ ਨੇ।
ਜਿਹੜੇ ਘਰ ਇਤਫਾਕ ਦਾ ਲੂਹ ਰਹੇ ਨੇ,
ਅੰਤ ਬੁਝ ਜਾਣਾ ਉਨ੍ਹਾਂ ਕੋਲਿਆਂ ਨੇ।
ਝਗੜਾ ਹਿੰਦੀ ਪੰਜਾਬੀ ਦਾ ਹੈ ਵਾਧੂ,
ਕੀਤਾ ਅਸਾਂ ਨੁਕਸਾਨ ਹੈ ਭੋਲਿਆਂ ਨੇ।
ਚੰਨ ਚੜ੍ਹੇ ਨੂੰ ਧਾਗਾ ਪ੍ਰਵਾਨ ਹੋਵੇ,
ਵੇਖ ਲਈਂ ਇਹ ਗੱਲ ਪ੍ਰਤੱਖ ਸਜਣਾਂ।
ਭਾਵੇਂ ਪੱਛਮ ਦੇ ਪਾਸਿਓਂ ਚੜ੍ਹੇ ਸੂਰਜ,

ਹੋਣਾ ਮਾਸ ਨਹੀਂ ਨਹੁੰਆਂ ਤੋਂ ਵਖ ਸਜਣਾਂ।

ਸਾਡੇ ਰਾਹ 'ਚ ਜਿਹੜੇ ਨੇ ਰੋਕ ਪਾਉਂਦੇ,
ਰੱਸੇ ਰੇਸ਼ਿਆਂ ਦੇ ਹੁਣ ਉਹ ਵਢ ਦਈਏ।
ਸਾਬਣ ਲਾ ਕੇ ਪ੍ਰੇਮ ਇਤਫਾਕ ਵਾਲਾ,
ਦਿਲੋਂ ਮੈਲ ਵਿਰੋਧ ਦੀ ਕਢ ਦਈਏ।
ਆਪਣੇ ਦੇਸ਼ ਨੂੰ ਉੱਚਾ ਲਿਜਾਣ ਖਾਤਰ,
ਮੈਂ ਤੂੰ ਦਾ ਵਿਤਕਰਾ ਛਡ ਦਈਏ।
ਇਕ-ਮਿਕ ਹੋ ਕੇ ਦੋਵੇਂ ਸਾਊ ਬਣਕੇ,
ਝੰਡੇ ਪਿਆਰ ਤੇ ਏਕੇ ਦੇ ਗਡ ਦਈਏ।
ਘਿਉ ਖਿਚੜੀ ਵਾਂਗ ਨ ਵਖ ਹੋਈਏ।
ਕਰੇ ਕੋਸ਼ਿਸ਼ਾਂ ਭਾਵੇਂ ਕੋਈ ਲਖ ਸਜਣਾਂ।
ਸੱਜੀ ਅਖ ਤੂੰ ਏਂ ਖੱਬੀ ਅਖ ਮੈਂ ਹਾਂ,
ਹੋਣਾ ਮਾਸ ਨਹੀਂ ਨਹੁੰਆਂ ਤੋਂ ਵਖ ਸਜਣਾਂ।

ਸਾਂਝੇ ਵੇਖ ਲਓ ਰਸਮੋ-ਰਿਵਾਜ ਸਾਡੇ,
ਸਾਂਝੇ ਅਸਾਂ ਦੇ ਕਾਰ-ਵਿਹਾਰ ਸਾਰੇ।
ਇਕ ਦੂਜੇ ਦੇ ਧਰਮ ਅਸਥਾਨ ਸਾਂਝੇ,
ਸਾਂਝੇ ਅਸਾਂ ਦੇ ਗੁਰੂ ਅਵਤਾਰ ਸਾਰੇ।
ਸਾਂਝੇ ਅਸਾਂ ਦੇ ਸ਼ੌਕ, ਪਿਆਰ ਸਾਂਝੇ,
ਸਾਂਝੇ ਅਸਾਂ ਦੇ ਸਾਕ ਤੇ ਯਾਰ ਸਾਰੇ।

ਸਾਂਝਾ ਦੇਸ਼ ਤੇ ਇਸ ਦਾ ਪੌਣ-ਪਾਣੀ,
ਸਾਂਝੇ ਫੁਲ ਬੂਟੇ ਬੇਸ਼ੁਮਾਰ ਸਾਰੇ।
ਜਿਵੇਂ ਚੰਦ ਤੋਂ ਨੂਰ ਨਾ ਵਖ ਹੋਵੇ,
ਵਖ ਹੋਵੇ ਨਾ ਸੋਨੇ ਤੋਂ ਦਖ ਸਜਣਾਂ।
ਏਸੇ ਤਰ੍ਹਾਂ ਸਾਡੀ ਸਦਾ ਸਾਂਝ ਰਹਿਣੀ,
ਹੋਣਾ ਮਾਸ ਨਹੀਂ ਨਹੁੰਆਂ ਤੋਂ ਵਖ ਸਜਣਾਂ।

## ਗਜ਼ਲ

ਸਿਤਾਰੇ ਕੰਬ ਰਹੇ ਨੇ ਹੁਣ ਸਵੇਰਾ ਆਉਣ ਵਾਲਾ ਏ।
ਹਨੇਰੇ ਚੀਰ ਕੇ ਪਰਕਾਸ਼ ਫੇਰਾ ਪਾਉਣ ਵਾਲਾ ਏ।
ਇਸ਼ਾਰੇ ਹੋ ਰਹੇ ਨੇ ਪੂਰਬੋਂ ਨਵੀਆਂ ਉਮੀਦਾਂ ਦੇ,
ਨਵਾਂ ਕੋਈ ਰਾਜ਼ ਹੈ ਜੋ ਜਗਤ ਨੂੰ ਸਮਝਾਉਣ ਵਾਲਾ ਏ।
ਕਿਤੇ ਖਾਈਆਂ ਕਿਤੇ ਟਿਬੇ ਕਿਤੇ ਪਰਬਤ ਕਿਤੇ ਨਾਲੇ,
ਬੜਾ ਕੁਝ ਇਸ ਜਮਾਨੇ 'ਚ ਅਜੇ ਪਧਰਾਉਣ ਵਾਲਾ ਏ।
ਇਹ ਪਿਛੋਂ ਫੇਰ ਨਾਂ ਕਹਿਣਾ ਕਿ ਸਾਨੂੰ ਖਬਰ ਨਾ ਹੋਈ,
ਵਿਸ਼ਵ ਦੀ ਸ਼ਾਂਤੀ ਨੂੰ ਕੋਈ ਲੰਬੂ ਲਾਉਣਾ ਵਾਲਾ ਏ।
ਅਹੁ ਵੇਖੋ ਆ ਰਿਹਾ ਏ ਵੇਗ ਪੂਰੇ ਜ਼ੋਰ ਦੇ ਅੰਦਰ,
ਹਾਂ, ਇਹ ਤਾਂ ਸਾਮਰਾਜੀ ਅਡਿਆਂ ਨੂੰ ਢਾਉਨ ਵਾਲਾ ਏ।
ਸਿਆਣੇ ਲੋਕ ਕਹਿੰਦੇ ਨੇ ਤੇ ਬੇਸ਼ਕ ਠੀਕ ਆਂਹਦੇ ਨੇ,
ਅਜੇ ਆਇਆ ਨਹੀਂ ਪਰ ਲੋਕਤੰਤਰ ਆਉਣ ਵਾਲਾ ਏ।
ਪਤੰਗਾ ਕਹਿ ਰਿਹਾ ਸੀ ਕਲ ਸ਼ਮਾ ਦੇ ਕੋਲ ਇਹ ਜਾ ਕੇ,
ਤਿਰਾ ਇਹ ਰੂਪ ਦਿਸਦਾ ਸੁਹਣੀਏ ਭੁਚਲਾਉਣ ਵਾਲਾ ਏ।

ਅਜੇ ਮਜ਼ਦੂਰ ਦੇ ਸਿਰ ਤੇ ਅਨੇਕਾਂ ਸੇਠ ਪਲਦੇ ਨੇ,
ਪੁਰਾਣੀ ਆਰਥਕਤਾ ਦਾ ਇਹ ਢੰਗ ਬਦਲਾਉਣ ਵਾਲਾ ਏ।
ਤਰੀਕੇ ਸਾਮਰਾਜੀ ਦੌਰ ਦੇ ਸਭ ਮਾਤ ਪੈ ਗਏ ਨੇ,
ਨਵੇਂ ਯੁਗ ਦਾ ਤਰੀਕਾ ਜੋ ਉਹੋ ਅਪਨਾਉਣ ਵਾਲਾ ਏ।

# ਦਿਲਬਰ ਬਾਝ ਨਾ ਕੋਈ

ਮੈਂ ਮਤਵਾਲਾ ਪਗਲਾ ਰਾਹੀ,
ਮੈਨੂੰ ਲੋੜ ਨਾ ਜਗ ਦੀ ਕੋਈ।

ਮੈਂ ਡਿਠਾ ਜਦ ਉਸ ਦਾ ਜਲਵਾ,
ਸਾਰ ਅਗੰਮ ਦੀ ਹੋਈ।
ਦੂਈ ਦਵੈਤ ਮਿਟੀ ਦਿਲ ਵਿਚੋਂ,
ਪ੍ਰੀਤ ਬਣੀ ਦਿਲ ਜੋਈ।
ਉੱਘੜ ਆਇਆ ਰੰਗ ਮਜੀਠੀ,
ਮੈਲ ਖ਼ੁਦੀ ਦੀ ਧੋਈ।
ਉਹੋ ਫੁਲ ਤੇ ਉਹੋ ਭੌਰਾ,
ਓਸੇ ਦੀ ਖ਼ੁਸ਼ਬੋਈ।
ਉਹ ਕਰਦਾ ਇਸ ਦੁਨੀਆ ਅੰਦਰ,
ਹੋਈ ਤੇ ਅਨਹੋਈ।
ਸਿਫਤ ਸਲਾਹ ਤੇ ਉਹ ਨਾਂ ਰੀਝੇ,
ਨਾ ਸੁਣਦਾ ਬਦਖੋਈ।
ਉਹ ਨਾ ਤੁਠੇ ਵੇਖ-ਵਿਖਾਵੇ,
ਨਾ ਰੇਸ਼ਮ ਨਾ ਲੋਈ।

ਉਹ ਦਾਤਾ ਉਹ ਬਣੇ ਭਿਖਾਰੀ,
ਉਹੋ ਕਰੇ ਦਿਲਜੋਈ।
ਨਰ ਮਾਦੇ ਦੇ ਅੰਦਰ ਉਸ ਨੇ,
ਆਪਣੀ ਤਾਰ ਪਰੋਈ।
ਨਾ ਉਹ ਵਿਚ ਹਨੇਰੇ ਰਹਿੰਦਾ,
ਨਾ ਚਾਨਣ ਵਿਚ ਸੋਈ।
ਉਸ ਦੀ ਜੋਤ ਅਖਾਂ ਵਿਚ ਜਗ ਕੇ,
ਜਗ ਉਜਾਗਰ ਹੋਈ।
ਹਰ ਦਿਲ ਅੰਦਰ ਵਾਸਾ ਉਸ ਦਾ,
ਦਿਲਬਰ ਬਾਝ ਨਾ ਕੋਈ।
ਮਿਟ ਗਏ ਗੇੜ ਦੁਖਾਂ ਦੇ ਸਾਰੇ,
ਜਦ ਉਸ ਰਹਿਮ ਕੀਤੋਈ।
ਮੈਂ ਤੇ ਉਹ ਹੁਣ ਇਕ ਮਿਕ ਹੋ ਗਏ,
ਵੇਖਣ ਵਿਚ ਨੇ ਦੋ ਈ।
ਵੇਖਦਿਆਂ ਮਤਵਾਲਾ ਮਾਹੀ,
ਸਾਰ ਅਗੰਮ ਦੀ ਹੋਈ।
ਮੈਂ ਮਤਵਾਲਾ ਪਗਲਾ ਰਾਹੀ,
ਮੈਨੂੰ ਲੋੜ ਨਾ ਜਗ ਦੀ ਕੋਈ।

## ਗ਼ਜ਼ਲ

ਨਹੀਂ ਇਤਬਾਰ ਕੋਈ ਵੀ ਰਹਿ ਗਿਆ ਆਪਣੇ ਪਿਆਰੇ ਤੇ।
ਹੈ ਮਾਇਆ ਵਾਦ ਹੀ ਹੁਣ ਛਾ ਗਿਆ ਸਾਰੇ ਪਸਾਰੇ ਤੇ।
ਉਹ ਇਕ ਦਿਨ ਮੂੰਹ ਦੀ ਖਾਵੇਗਾ ਅਤੇ ਬਦਨਾਮ ਹੋਵੇਗਾ,
ਜੋ ਕਰਦਾ ਵਾਰ ਹੈ ਯਾਰੋ ਗਰੀਬਾਂ ਦੇ ਗੁਜ਼ਾਰੇ ਤੇ।
ਹੈ ਸਾਰੀ ਰਾਤ ਬੀਤੀ ਇਹ ਅਨੇਕਾਂ ਚੰਨ ਮੁਖੀਆਂ 'ਚ,
ਨਜ਼ਰ ਸ਼ਾਮਾਂ ਨੂੰ ਡਿਗੀ ਸੀ ਭਲਾ ਕਿਹੜੇ ਸਿਤਾਰੇ ਤੇ।
ਮੈਂ ਸੁਣਿਆ ਹੈ ਗਰੀਬਾਂ ਦਾ ਉਨ੍ਹਾਂ ਨੇ ਫੈਸਲਾ ਕਰਨੈ,
ਤਿਰੀ ਇਸ ਰੇਸ਼ਮੀ ਚੁੰਨੀ ਦੇ ਮਾਮੂਲੀ ਇਸ਼ਾਰੇ ਤੇ।
ਮਲਾਹਾਂ ਦੀ ਇਹ ਸਾਜ਼ਸ਼ ਸੀ ਨਹੀਂ ਤਾਂ ਇਸ ਦੁਨੀਆਂ 'ਚ,
ਹੈ ਬੇੜੀ ਡੁਬਦੀ ਦੇਖੀ ਕਦੀ ਆ ਕੇ ਕਿਨਾਰੇ ਤੇ?
ਜ਼ਮਾਨਾ ਲਦ ਗਿਆ ਯਾਰੋ ਜਦੋਂ ਸੀ ਕੌਲ ਦੇ ਪੂਰੇ,
ਬਈ ਹੁਣ ਤਾਂ ਕੰਮ ਚਲਦੇ ਨੇ ਫਕਤ ਲਪੇ ਤੇ ਲਾਰੇ ਤੇ।
ਹੈ ਚੰਗੀ ਉਸ ਵਿਚਾਰੇ ਦੀ ਭਲਾ ਹਾਲਤ ਕੀ ਹੋਣੀਂ ਏਂ?
ਜੋ ਕੇਵਲ ਜੀ ਰਿਹਾ ਏ ਦੋਸਤੋ ਰੋਟੀ ਦੇ ਲਾਰੇ ਤੇ।

ਮਹਿਲਾਂ ਮਾੜੀਆਂ ਵਾਲੇ ਬਿਨਾਂ ਸ਼ਕ ਯਾਦ ਰਖਣ ਇਹ,
ਕਦੀ ਤਾਂ ਆਇਗੀ ਰੌਣਕ ਗਰੀਬਾਂ ਦੇ ਇਸ ਢਾਰੇ ਤੇ।
ਗੁਰੂ ਦਸਮੇਸ਼ ਦੇ ਵਾਂਗੂੰ ਜੋ ਸਭ ਕੁਝ ਹੀ ਲੁਟਾ ਦੇਵੇ,
ਨਹੀਂ ਕੋਈ ਜੀਅ ਹੋਇਆ ਏ ਅਜਿਹਾ ਜਗਤ ਸਾਰੇ ਤੇ।

# ਕਵੀ ਦਾ ਪੈਗ਼ਾਮ ਜਨਤਾ ਦੇ ਨਾਂ

ਲਉ ਬਈ ਦੇਸ਼ ਆਜ਼ਾਦ ਹੈ, ਮੌਜ ਕਰਨ ਧਨਵਾਨ।
ਅੰਨ੍ਹੀ ਲੁੱਟ ਮਚਾਇ ਕੇ, ਗੋਗੜ ਹੋਰ ਵਧਾਨ।
ਵੱਢੀ ਅਤੇ ਸਿਫ਼ਾਰਸ਼ਾਂ, ਨਾਲ ਉਹ ਕੰਮ ਚਲਾਣ।
ਇਕ ਰੁਪਏ ਦੇ ਨੋਟ ਨੂੰ, ਸੌ ਸੌ ਪਏ ਬਨਾਣ।
ਤੱਕੇ ਨਾ, ਦੁਹਾਈ ਜੇ, ਕੋਈ ਗ਼ਰੀਬਾਂ ਵਲ।
ਲੀਡਰ ਕਈ ਚਿਟ ਟੋਪੀਏ, ਨਾਲ ਭਰੇ ਨੇ ਛੱਲ।
ਕੰਮ ਹੋਵੇ ਜੇ ਅੱਜ ਕੋਈ, ਕਹਿੰਦੇ : ਆਂਵੀਂ ਕੱਲ।
ਏਦਾਂ ਹੀ ਵਿਚ ਲਾਰਿਆਂ, ਜਾਵੇ ਮੌਕਾ ਟੱਲ।
ਕਰਨ ਸਮੱਗਲਿੰਗ ਰੱਜ ਕੇ, ਇਹ ਭਾਰਤ ਦੇ ਲਾਲ।
ਹੋਇਆ ਕੀ ਜੇ ਦੇਸ਼ ਫਿਰ, ਹੁੰਦੇ ਪਿਆ ਕੰਗਾਲ।
ਲਾਵਨ ਬੰਦਸ਼ ਨਸ਼ੇ ਤੇ, ਆਪ ਨੇ ਗੁੱਟ ਕਮਾਲ।
ਦੇਸ਼ ਨੂੰ ਕਿੱਦਾਂ ਲੁੱਟੀਏ, ਇਹੋ ਕਰਨ ਖਿਆਲ।
ਕਈ ਦੁੱਧ ਪੀਣੇ ਮਜਨੂੰ, ਐਸ਼ ਰਹੇ ਨੇ ਕਰ।
ਲੈਣ ਨਾ, ਨਾਂ ਉਨਾ ਦੇ, ਜਿੰਨ ਲਈ ਸ਼ਹੀਦੀ ਵਰ।
ਨਾਨੀ ਦੀ ਥਾਂ ਦੋਹਤੇ, ਰਹੇ ਨੇ ਚੱਟੀਆਂ ਭਰ।
ਲੈਂਦਾ ਉੱਚੀ ਸਾਹ ਜੋ, ਅੰਦਰ ਦੇਂਦੇ ਕਰ।

ਜਨਤਾ ਰੂਪੀ ਗਾਂ ਨੂੰ, ਵਾਂਗ ਕਸਾਈਆਂ ਕੋਹਣ।
ਟੈਕਸਾਂ ਨਾਲ ਗਰੀਬ ਦਾ, ਇਕ ਇਕ ਵਾਲ ਪਰੋਣ।
ਹਾਲਤ ਬੁਰੀ ਗਰੀਬ ਦੀ, ਤੱਕ ਕੇ ਆਵੇ ਰੋਣ।
ਚੰਗੇ ਲੀਡਰ ਹੋਣ ਜੇ, ਹਾਲ ਇਹੋ ਹੀ ਹੋਣ?
ਮੇਰਾ ਇਹ ਪੈਗ਼ਾਮ ਹੈ, ਕੁਲ ਜਨਤਾ ਦੇ ਨਾਮ।
ਸੋਨ ਸਵੇਰਾ ਲਿਆਉਣ ਲਈ, ਖਤਮ ਕਰੋ ਇਹ ਸ਼ਾਮ।
ਜਿੰਨਾ ਚਿਰ ਇਹ ਰਹੇਗਾ, ਪੂੰਜੀਵਾਦ ਨਿਜ਼ਾਮ।
ਓਨਾ ਚਿਰ ਗ਼ਰੀਬ ਨੂੰ, ਮਿਲਣਾ ਨਹੀਂ ਆਰਾਮ।

# ਮਰ ਰਹੀ ਸਰਮਾਏਦਾਰੀ

ਮਰ ਰਹੀ ਸਰਮਾਏਦਾਰੀ, ਆਪਣੀ ਮੌਤੇ ਮਰ ਰਹੀ।
ਬੋਲ ਬਾਲਾ ਕਿਰਤ ਦਾ, ਇਹ ਧਰਤ ਸਾਰੀ ਕਰ ਰਹੀ।
ਕੀ ਹੋਇਆ ਜੇ ਅਜ ਜਵਾਨੀ, ਵਿਚ ਦੁੱਖਾਂ ਦੇ ਖਰ ਰਹੀ।
ਕੀ ਹੋਇਆ ਜੇ ਇਸ਼ਕ ਨੂੰ, ਮਜਬੂਰੀਆਂ ਦੀ ਖੇਡ ਹੈ,
ਜੋ ਹਰ ਕਦਮ ਤੇ ਹਰ ਰਹੀ।
ਪਰ ਸਮੇਂ ਨੇ ਕੱਸੀਆਂ, ਵਾਗਾਂ ਨੇ ਮੇਰੇ ਦੇਸ ਦੀਆਂ।
ਅੱਜ, ਧੁਰੋਂ ਤਕਦੀਰਾਂ ਵਗੀਆਂ, ਤਦਬੀਰਾਂ ਪਈਆਂ ਮੇਸਦੀਆਂ।
ਹੋ ਰਹੀ ਹੁਣ ਫੇਰ ਮੁੜ ਕੇ, ਜਮਹੂਰੀਅਤ ਬਲਵਾਨ ਹੈ।
ਆਪਣੇ ਪੈਰਾਂ ਤੇ ਖੜਨ ਦਾ, ਹਰ ਕਿਸੇ ਨੂੰ ਧਿਆਨ ਹੈ।
ਪੂਰਬ ਦੀ ਲਾਲੀ ਵਾਂਗ ਅੱਜ, ਹੈ ਮਿਹਨਤੀ ਦੇ ਮੂੰਹ ਤੋਂ,
ਕੋਈ ਆਸ ਲਾਲੀ ਝਰ ਰਹੀ, ਆਪਣੇ ਵਿਛਾਏ ਜਾਲ ਤੋਂ,
ਸਰਮਾਏਦਾਰੀ ਵੇਖ ਲਉ, ਹੈ ਥਿੜਕਦੀ ਤੇ ਡਰ ਰਹੀ।
ਜਾ ਰਹੀ ਹੈ ਰਾਤ ਕਾਲੀ, ਸਰਪੱਟ ਦੌੜੀ ਜਾ ਰਹੀ।
ਪ੍ਰਭਾਤ ਰਾਣੀ ਸੁਖ ਸੁਨੇਹਾ, ਲਿਆ ਰਹੀ ਹੈ, ਲਿਆ ਰਹੀ।
ਜ਼ਿੰਦਗੀ ਦੇ ਘੋਲ ਵਿਚ, ਆਜ਼ਾਦੀ ਮਾਨਣ ਦੀ ਲਗਣ,
ਤੁਲਖੀਆਂ ਦੇ ਵਿਚ ਵੀ, ਹੈ ਸੁਹਜ ਨਵਾਂ ਉਹ ਭਰ ਰਹੀ।

ਮਰ ਰਹੀ ਸਰਮਾਏਦਾਰੀ, ਆਪਣੀ ਮੌਤੇ ਮਰ ਰਹੀ।
ਹੁਣ ਨਾ ਡਾਕੇ ਪੈਣਗੇ, ਮੇਰੇ ਵਤਨ ਦੀ ਕਣਕ ਤੇ।
ਹੁਣ ਨਾ ਲੁੱਟੀ ਜਾਏਗੀ, ਇੱਜ਼ਤ ਕਿਸੇ ਮੁਟਿਆਰ ਦੀ,
ਚਾਂਦੀ ਦੀ ਕੋਝੀ ਛਣਕ ਤੇ।

ਹੁਣ ਨ ਗੋਰੇ ਆਣ ਕੇ, 'ਨੀਲਾਮ ਮੈਨੂੰ ਕਰਨਗੇ।
ਹੁਣ ਨ ਗੋਰੇ ਆਣ ਕੇ, ਬਦਨਾਮ ਮੈਨੂੰ ਕਰਨਗੇ।
ਹੁਣ ਨ ਗਰੀਬੀ ਨਾਲ ਇਹ, ਦੇਹੀ ਜੰਗਾਲੀ ਜਾਏਗੀ।
ਹੁਣ ਨ ਮੇਰੇ ਖ਼ੂਨ ਦੀ, ਪੀਤੀ ਪਿਆਲੀ ਜਏਗੀ।
ਫੇਰ ਇਕ ਦਿਨ ਦੇਸ ਦੀ, ਗੁਲਜ਼ਾਰ ਸਾਰੀ ਖਿਲੇਗੀ।
ਮੇਰੇ ਦਿਲ ਦੀ ਰਾਜ-ਰਾਣੀ, ਫੇਰ ਮੈਨੂੰ ਮਿਲੇਗੀ।
ਨੈਣਾਂ ਵਿਚੋਂ ਅੱਥਰੂ, ਨ ਫੇਰ ਓਹਦੇ ਚੋਣਗੇ।
ਉਹ ਹੋਵੇਗੀ, ਮੈਂ ਹੋਵਾਂਗਾ, ਗ਼ੀਤ ਓਹਦੇ ਹੋਣਗੇ।
ਫੇਰ ਭੁੱਖਾ ਨ ਮਰਾਂਗਾ, ਤਰਸਦਾ ਕੁਝ ਖਾਣ ਨੂੰ।
ਇਨਸਾਨ ਮੰਨਣਾ ਪਏਗਾ, ਇਨਸਾਨ ਨੂੰ, ਇਨਸਾਨ ਨੂੰ।
ਗ਼ੈਰਤ ਮਨੁੱਖ ਦੀ ਜਾਗ ਕੇ, ਨ ਹੋਰ ਧਕੇ ਜਰ ਰਹੀ।
ਸਾਮਰਾਜੀ ਪਿੱਠੂਆਂ ਦੀ, ਪਿੱਠ ਥਾਂ ਥਾਂ ਲਗ ਰਹੀ।
ਲੋਕ ਜਜ਼ਬਾ ਵਧ ਰਿਹਾ, ਤੇ ਅਮਨ ਜੋਤੀ ਜੱਗ ਰਹੀ।
ਜੰਗ-ਬਾਜ਼ਾਂ ਦੇ ਘਰੀਂ, ਵੇਖੋ ਸਿਆਪੇ ਪੈ ਗਏ।
ਬਰਬਾਦੀਆਂ ਦੇ ਰਾਹ ਤੇ ਉਹ ਹੋਰ ਆਪੇ ਪੈ ਗਏ।
ਅਜ ਅਮਨ ਦੇ ਵਾਸਤੇ, ਸੰਸਾਰ ਤਕੜਾ ਹੋ ਰਿਹੈ।

ਉਹ ਹਮੇਸ਼ਾਂ ਵਾਸਤੇ, ਜੋ ਦਾਗ਼ ਲਗਾ ਜੰਗ ਦਾ।
ਮੱਥੇ ਤੋਂ ਆਪਣੇ ਧੋ ਰਿਹੈ।
ਸੀਨੇ ਦੇ ਅੰਦਰ ਹੋਰ ਨਾਂ, ਜਜ਼ਬੇ ਦਬਾਏ ਜਾਣਗੇ।
ਤੇ ਮੁਰਦਿਆਂ ਦੇ ਹੋਰ ਨਾਂ, ਖੱਫਨ ਲੁਹਾਏ ਜਾਣਗੇ।
ਅੱਜ ਛਾਤੀ ਪੁਰਖ ਦੀ, ਸੀਤਲ ਅਮਨ ਦੇ ਲੋਰ 'ਚ,
ਹੈ ਨਿੰਮੀ ਨਿੰਮੀ ਠਰ ਰਹੀ।
ਮਰ ਰਹੀ ਸਰਮਾਏਦਾਰੀ, ਆਪਣੀ ਮੌਤੇ ਮਰ ਰਹੀ।

# ਮੈਂ ਉਹ ਦੀਪ ਜਗਾਵਾਂ

ਜਿਸ ਥੀਂ ਹੋਵੇ ਜੱਗ ਮੱਗ ਜੱਗ ਮੱਗ,
ਮੈਂ ਉਹ ਦੀਪ ਜਗਾਵਾਂ ।
ਹੋਵਣ ਦੂਰ ਹਨੇਰੇ ਜੱਗ ਦੇ,
ਨਵੀਂ ਸਵੇਰ ਚੜ੍ਹਾਵਾਂ ।
ਮੈਂ ਉਹ ਦੀਪ .........

ਖੋਟ ਮਿਟਾ ਕੇ ਲੋਕਾਂ ਵਿਚੋਂ,
ਮਾਨੁਖਤਾ ਸਿਖਲਾਵਾਂ ।
ਭੁੱਲੇ ਭਟਕੇ ਠੇਡੇ ਖਾਂਦੇ,
ਸਿੱਧੇ ਰਸਤੇ ਪਾਵਾਂ ।
ਮੈਂ ਉਹ ਦੀਪ .........

ਅੰਧਿਕਾਰਾਂ ਤੇ ਵਿਭਚਾਰਾਂ ਨੂੰ ਮੈਂ,
ਮੌਤ ਦੀ ਨੀਂਦ ਸੁਲਾਵਾਂ ।
ਜੀਵਨ ਉਜਲਾ ਸੁਥਰਾ ਜੱਗ ਵਿਚ,
ਜੀਵਨ ਯੋਗ ਬਣਾਵਾਂ ।
ਮੈਂ ਉਹ ਦੀਪ .........

ਰਾਮ-ਰਾਜ ਚਹੁੰ ਕੂਟ ਵਿਆਪੇ,
ਐਸਾ ਜੁਗ ਪਲਟਾਵਾਂ ।
ਰਾਮ ਦੀ ਮਹਿਮਾ ਗਾਂਦੇ ਗਾਂਦੇ,
ਰਾਮ ਰੂਪ ਹੋ ਜਾਵਾਂ ।
ਮੈਂ ਉਹ ਦੀਪ ........
ਹੇ ਭਗਵਨ ਮੈਂ ਤੇਰੇ ਪਾਸੋਂ,
ਇਹੋ ਹੀ ਵਰ ਚਾਹਵਾਂ ।
ਪੰਚਸ਼ਿਲਾ ਤੇ ਦੇਸ਼ ਪਿਆਰ ਦੀ,
ਘਰ ਘਰ ਜੋਤ ਜਗਾਵਾਂ ।
ਮੈਂ ਉਹ ਦੀਪ ਜਗਾਵਾਂ ।

# ਗ਼ਜ਼ਲ

ਮਤਲਬ ਦੇ ਸਾ` ਨੇ ਮਿਤਰ ਪਿਆਰੇ।
ਤੇ ਮਾਇਆ ਦੇ ਥਾਂ ਥਾਂ ਨੇ ਪਸਰੇ ਪਸਾਰੇ।
ਭਰੋਸਾ ਜਦੋਂ ਦਾ ਮੈਂ ਹਿੰਮਤ ਤੇ ਕੀਤੈ,
ਟੁਟੇ ਵੀ ਬਣ ਗਏ ਨੇ ਮੇਰੇ ਸਹਾਰੇ।
ਖ਼ਬਰਦਾਰ ਪੰਛੀ ! ਸਯਾਦਾਂ ਤੋਂ ਬੱਚ ਤੂੰ,
ਤੇਰੇ ਫਾਹੁਣ ਬਦਲੇ ਨੇ ਚੋਗੇ ਖਿਲਾਰੇ।
ਹੋਵੇ ਜ਼ਮਾਨਾ ਬਿਨਾ ਸ਼ਕ ਇਹ ਵੈਰੀ,
ਚਾਹੀਏ ਮਨੁਖ ਨੂੰ ਕਿ ਹਿੰਮਤ ਨਾ ਹਾਰੇ।
ਜੋ ਲੋਕਾਂ ਦੀ ਖਾਤਰ ਨੇ ਕੁਰਬਾਨ ਹੁੰਦੇ,
ਬਣਦੇ ਨੇ ਦੁਨੀਆਂ 'ਚ ਚਾਨਣ ਮੁਨਾਰੇ।
ਪੈਸੇ ਦੇ ਪੀਰਾਂ ਨੂੰ ਕੀ ਹੋ ਗਿਆ ਏ ?
ਪਸ਼ੂਆਂ ਤੋਂ ਭੈੜੇ ਨੇ ਉਹਨਾਂ ਦੇ ਕਾਰੇ।
ਐਵੇਂ ਕੁਰੱਪਸ਼ਨ ਦਾ ਰੌਲਾ ਹੈ ਪੈਂਦਾ,
ਭਲਾ ਖਾਣ ਕਿਥੋਂ ਇਹ ਲੀਡਰ ਵਿਚਾਰੇ ?
ਹੈ ਅਫ਼ਸੋਸ ! ਪੁਛਦਾ ਨਾ ਉਹਨਾਂ ਨੂੰ ਕੋਈ,
ਆਜ਼ਾਦੀ ਲਈ ਜਿਨ੍ਹਾਂ ਨੇ ਘਰ ਬਾਰ ਵਾਰੇ।

ਮਚੀ ਆਪੋ ਧਾਪੀ ਹੈ ਦੁਨੀਆਂ ਦੇ ਅੰਦਰ,
ਗ਼ਰੀਬਾਂ ਤੋਂ ਖੋਂਹਦਾ ਏ ਰੱਬ ਵੀ ਸਹਾਰੇ।
ਕੋਈ ਆ ਕੇ ਦੱਸੇ ਮੈਂ ਕਿੱਧਰ ਨੂੰ ਜਾਵਾਂ,
ਹਰ ਪਾਸੇ ਦਿਸਦੇ ਨੇ ਲਾਰੇ ਹੀ ਲਾਰੇ।
ਜੇ ਸੁਖ ਨਾਲ ਚਾਹੁੰਦੇ ਹੋ ਜੀਵਨ ਬਿਤਾਉਣਾ,
ਨਾ ਲੈਣੇ ਕਿਸੇ ਤੋਂ ਰੁਪਈਏ ਉਧਾਰੇ।
ਗ਼ਰੀਬੀ, ਜਹਾਲਤ, ਬਿਮਾਰੀ ਤੇ ਕਰਜ਼ਾ,
ਇਹੋ ਖ਼ੂਨ ਪੀਂਦੇ ਨੇ ਲੋਕਾਂ ਦਾ ਚਾਰੇ।
ਰੱਬ ਜਾਣਦੇ ਨੇ ਜਾਂ ਉਹ ਜਾਣਦੇ ਨੇ,
ਗ਼ਰੀਬਾਂ ਦੇ ਹੁੰਦੇ ਨੇ ਜਿਦਾਂ ਗੁਜ਼ਾਰੇ।
ਲੋਕਾਂ ਦਾ ਏਕਾ ਮਿਟਾ ਕੇ ਰਹੇਗਾ,
ਲੁੱਟਾਂ ਖਸੁੱਟਾਂ ਦੇ ਅੱਡੇ ਜੋ ਭਾਰੇ।
ਗ਼ਰੀਬਾਂ ਦ ਹਾਲਤ ਬਦਲ ਕੇ ਰਹੇਗੀ,
ਸੁਹਣੇ ਭਵਿਖ ਦੇ ਨੇ ਏਹੋ ਇਸ਼ਾਰੇ।

## ਆਜ਼ਾਦੀ ਦੀ ਦੇਵੀ ਨੂੰ

ਤੂੰ ਆਈ ਤਾਂ ਮੌਲ ਪਏ ਬਾਗ ਸਾਰੇ,
ਫੁੱਲਾਂ ਪਤਿਆਂ ਉਤੇ ਬਹਾਰ ਆ ਗਈ।
ਜਟ ਖੁਸ਼ੀ ਦੇ ਨਾਲ ਐਉਂ ਝੂਮ ਉਠਿਆ,
ਰੋਟੀ ਲੈ ਕੇ ਜਿਵੇਂ ਮੁਟਿਆਰ ਆ ਗਈ।
ਹਥੀਂ ਬੁਰਕੀਆਂ ਦੇਣ ਲਈ ਰਾਂਝਣੇ ਨੂੰ,
ਹੀਰ ਆਪ ਟੁਰ ਕੇ ਪਬਾਂ ਭਾਰ ਆ ਗਈ।
ਜਾਂ ਫਿਰ ਇੰਦਰ ਅਖਾੜੇ ਦੀ ਪਰੀ ਵੇਖੋ,
ਸਾਰੇ ਲਾ ਕੇ ਸੋਲਾਂ ਸਿੰਗਾਰ ਆ ਗਈ।
ਚੜ੍ਹ ਪਈ ਕੋਈ ਨਵੀਂ ਪ੍ਰਭਾਤ ਐਸੀ,
ਦੂਰ ਹੋਏ ਹਨੇਰੇ ਗੁਲਾਮੀਆਂ ਦੇ।
ਵਗੀ ਉਨਤੀ ਦੀ ਥਾਂ ਥਾਂ ਪੌਣ ਐਸੀ,
ਟਾਣ ਤੋੜ ਦਿਤੇ ਜਿਨੇ ਖਾਮੀਆਂ ਦੇ।

ਸਹਿਜ ਭਾ ਦੇ ਨਾਲ ਨਹੀਂ ਤੂੰ ਆ ਗਈ,
ਤੇਰੇ ਆਉਣ ਵਿਚ ਮੁਸ਼ਕਲਾਂ ਭਾਰੀਆਂ ਸਨ।
ਲਾਜਪਤ ਨੇ ਜਾ ਕੇ ਗਲੀ ਤੇਰੀ,
ਲਖਾਂ ਸੀਨੇ ਤੇ ਡਾਂਗਾਂ ਸਹਾਰੀਆਂ ਸਨ।

ਤੇਰੇ ਨੈਣਾਂ ਕਟਾਰਾਂ ਦੇ ਵਾਰ ਬਦਲੇ,
ਜਾਨਾਂ 'ਭਗਤ' 'ਸੁਖਦੇਵ ਨੇ ਵਾਰੀਆਂ ਸਨ।
ਤੇਰੇ ਬੁਲ੍ਹਾਂ ਦੇ ਸ਼ੋਖ ਸਿਪਾਹੀਆਂ ਨੂੰ,
ਵਢੀਆਂ ਸੀਸ ਦੀਆਂ ਕਈਆਂ ਤਾਰੀਆਂ ਸਨ।
ਕਈ ਸਹਿਕਦੇ ਸਹਿਕਦੇ ਖਤਮ ਹੋ ਗਏ,
ਪਰ ਨ ਹੁਸਨ ਤੇਰਾ ਬੇਨਕਾਬ ਹੋਇਆ।
ਦਸੂ ਖ਼ੂਨ ਸ਼ਹੀਦਾਂ ਦਾ ਹਾਲ ਸਾਰਾ,
ਜਦੋਂ ਮਹਿਸ਼ਰ ਦੇ ਵਿਚ ਹਿਸਾਬ ਹੋਇਆ।

'ਮੋਤੀ ਲਾਲ', 'ਪਟੇਲ' ਤੇ 'ਤਿਲਕ' ਵਰਗੇ,
ਤੇਰੇ ਰਾਹ ਵਿਚ ਨੈਣ ਵਿਛਾਂਵਦੇ ਰਹੇ।
ਤੇਰੇ ਰਾਹ ਦੇ ਡਕੇ ਹਟਾਉਣ ਖਾਤਰ,
'ਗਾਂਧੀ' ਆਪ ਜੇਹਲੀਂ ਡਕੇ ਜਾਂਵਦੇ ਰਹੇ।
ਤੇਰੇ ਲਾਲ ਰੁਖਸਾਰਾਂ ਤੋਂ ਹੋ ਸਕਦੇ,
'ਨਹਿਰੂ' ਲਾਲਾਂ ਦੀ ਭੇਟ ਚੜ੍ਹਾਂਵਦੇ ਰਹੇ।
ਵੇਖਣ ਵਾਸਤੇ ਤੇਰਾ ਪ੍ਰਤਾਪ ਉਚਾ,
'ਕੈਰੋਂ' ਕੰਧ ਗੁਲਾਮੀ ਦੀ ਢਾਂਵਦੇ ਰਹੇ।
'ਨਾਗੋਕੇ' 'ਮਝੈਲ' ਨ ਰਹੇ ਪਿਛੇ,
ਮੱਲਾਂ ਉਹਨਾਂ ਵੀ ਰਜ ਕੇ ਮਾਰੀਆਂ ਨੇ।
'ਢਿਲੋਂ' ਲੈ ਕੁਰਬਾਨੀ ਦੀ ਹਥ ਕੰਘੀ,
ਜੁਲਫਾਂ ਤੇਰੀਆਂ ਖ਼ੂਬ ਸਵਾਰੀਆਂ ਨੇ।

ਬੇਸ਼ਕ ਆਈ ਤੂੰ ਨਵੇਂ ਹੀ ਰੰਗ ਅੰਦਰ,
ਐਪਰ ਕਰ ਦਿਤੇ ਹਿੰਦੁਸਤਾਨ ਟੋਟੇ।
ਵਸਦੇ ਰਸਦੇ ਸਨ ਇਥੇ ਚਿਰਾਂ ਤੋਂ ਜੋ,
ਕਰ ਦਿਤੇ ਤੂੰ ਉਹ ਇਨਸਾਨ ਟੋਟੇ।
ਟੋਟੇ ਹੋ ਗਏ ਮੰਦਰਾਂ ਮਸਜਿਦਾਂ ਦੇ,
ਨਾਲੇ ਹੋ ਗਿਆ ਆਪ ਭਗਵਾਨ ਟੋਟੇ।
ਬਦੋਬਦੀ ਵਿਛੋੜ ਕੇ ਲੋਕ ਲੈ ਗਏ,
ਏਧਰ ਜਿਗਰ ਟੋਟੇ ਓਧਰ ਜਾਨ ਟੋਟੇ।
ਬੇਸ਼ਕ ਅਸਾਂ ਦੇ ਨਾਲ ਨਹੀਂ ਘਟ ਹੋਈ।
ਐਪਰ ਆਪਣਾ ਫਰਜ਼ ਪਛਾਣਦੇ ਹਾਂ।
ਸਿਰ ਦੇ ਕੇ ਵੀ ਰਖਣਾ ਪਏ ਤੈਨੂੰ,
ਸੌਦਾ ਬਹੁਤ ਸਸਤਾ ਫਿਰ ਵੀ ਜਾਣਦੇ ਹਾਂ।

ਰਖਣ ਵਾਸਤੇ ਹਰੇ ਗੁਲਜ਼ਾਰ ਤੇਰੇ,
ਅਸੀਂ ਹਿੰਮਤ ਦਾ ਮੀਂਹ ਵਰਸਾ ਦਿਆਂਗੇ।
ਤੇਰੇ ਨਾਜ਼ ਦੀ ਵਿਛੀ ਸ਼ਤਰੰਜ ਉਤੇ,
ਸਿਰ ਧੜ ਦੀ ਬਾਜ਼ੀ ਲਗਾ ਦਿਆਂਗੇ।
ਹਲ ਕਰਨ ਲਈ ਮੁਸ਼ਕਿਲ ਸਵਾਲ ਤੇਰਾ,
ਅਸੀਂ ਖੂਬ ਦਿਮਾਗ ਲੜਾ ਦਿਆਂਗੇ।
ਮੈਲੀ ਅਖ ਦੇ ਨਾਲ ਜੇ ਕੋਈ ਵੇਖੂ,
ਉਹਨੂੰ ਸਦਾ ਲਈ ਸਬਕ ਸਿਖਾ ਦਿਆਂਗੇ।

ਅਸਾਂ ਭੌਰਿਆਂ ਚੂਸ ਕੇ ਰਸ ਤੇਰਾ,
ਮਹੁਰਾ ਕਦੇ ਗੁਲਾਮੀ ਦਾ ਚਟਣਾ ਨਹੀਂ।
ਸਾਡੀ ਜਾਨ 'ਮਤਵਾਲਿਆ' ਜਾਏ ਬੇਸ਼ਕ,
ਤੇਰੇ ਵਾਰ ਉਤੋਂ ਪਿਛੇ ਹਟਣਾ ਨਹੀਂ।

# ਪਿਆਰ ਦਾ ਗੀਤ ਸੁਣਾ ਮਾਹੀਆ

ਬ੍ਰਿਹਾ ਦੇ ਡੂੰਘੇ ਸਾਗਰ ਵਿਚ,
ਦਿਨ ਰਾਤ ਮੈਂ ਗੋਤੇ ਖਾਂਦੀ ਹਾਂ।
ਮੈਂ ਆਪਣੇ ਚਾਕ ਟੰਝੇਟੇ ਨੂੰ,
ਬਣ ਬਣ ਕੇ ਹੀਰ ਧਿਆਂਦੀ ਹਾਂ।
ਆ ਖੇਵਟ ਬਣ ਕੇ ਬੇੜੀ ਦਾ,
ਕੰਢੇ ਤੇ ਮੈਨੂੰ ਲਾ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਮੈਂ ਤੇਰੇ ਰੂਪ ਗੁਲਾਬੀ ਤੇ
ਬਣ ਭੌਰਾ ਸਦਕੇ ਜਾਵਾਂਗੀ।
ਮੈਂ ਬੰਸੀ ਤੇਰੇ ਖਿਆਲਾਂ ਦੀ,
ਬੰਸੀਧਰ ਵਾਂਗ ਵਜਾਵਾਂਗੀ।
ਤੂੰ ਮਨ ਦੇ ਬਿੰਦਰਾ ਬਨ ਅੰਦਰ,
ਮੁੜ ਆਪਣੀ ਰਾਸ ਰਚਾ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਇਹ ਦੁਨੀਆਂ ਖੇਖਨ ਹਾਰੀ ਏ।
ਜੋ ਨਾਲ ਰਵਾਇਤਾਂ ਬਝੀ ਏ।

ਇਹ ਵਸੇ ਖਿਆਲੀ ਦੁਨੀਆਂ ਵਿਚ,
ਮੈਂ ਰਮਜ਼ ਏਸ ਦੀ ਲੱਭੀ ਏ।
ਇਹ ਦਗ਼ਾ ਕਮਾਕੇ ਆਸ਼ਕ ਨੂੰ,
ਪਈ ਡੋਬੇ ਵਿਚ ਦਰਿਆ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਉਹ ਜੂਹਾਂ ਨ ਉਹ ਬੇਲੇ ਨ,
ਉਹ ਰੂਪ ਨਹੀਂ, ਉਹ ਹੀਰਾਂ ਨ।
ਉਹ ਸੋਹਣੀ ਨ, ਮਹੀਂਵਾਲ ਨਹੀਂ,
ਉਹ ਮਸਤਕ ਨ, ਤਕਦੀਰਾਂ ਨ।
ਘਰ ਬਾਰ ਤਿਆਗੀ ਫਿਰਦੇ ਨੇ,
ਮਾਇਆ ਦੇ ਫੰਦੇ ਪਾ ਮਾਈਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਜੋ ਬਾਹਰੋਂ ਰੇਸ਼ਮ ਵਰਗੇ ਨੇ,
ਉਹ ਵਿਚੋਂ ਪਥਰ ਹਿਰਦੇ ਨੇ।
ਪ੍ਰੀਤਾਂ ਦੇ ਰਾਹ ਦੇ ਰੋੜੇ ਨੇ,
ਜੋ ਕੈਦੋ ਥਾਂ ਥਾਂ ਫਿਰਦੇ ਨੇ।
ਰੰਗ ਚੜ੍ਹ ਗਏ ਬੇ ਹਯਾਈਆਂ ਦੇ,
ਨ ਰਹਿ ਗਈ ਸ਼ਰਮ ਹਯਾ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਇਹ ਖੂਬ ਜ਼ਮਾਨਾ ਆਇਆ ਏ,
ਕਿ ਵਾੜ ਖੇਤ ਨੂੰ ਖਾ ਰਹੀ ਏ।

ਇਸ ਉਲਟੀ ਵਗਦੀ ਗੰਗਾ ਵਿਚ,
ਦੁਨੀਆਂ ਹੀ ਰੁੜ੍ਹਦੀ ਜਾ ਰਹੀ ਏ।
ਲਖ ਵੇਖੇ ਡੁਬਦੇ ਜਾਂਦੇ ਮੈਂ,
ਬੇੜੀ ਵਿਚ ਵਟੇ ਪਾ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਮੈਂ ਮੰਨਦੀ ਹਾਂ ਕਿ ਫੁੱਲਾਂ ਤੇ,
ਲੋਹੜੇ ਦਾ ਜੋਬਨ ਆਇਆ ਏ।
ਪਰ ਭੁਖਾ ਆਦਮ ਰੋਟੀ ਤੋਂ
ਅਜ਼ਲਾਂ ਨੇ ਸੁਕਣੇ ਪਾਇਆ ਏ।
ਅਜ ਉਹ ਵੀ ਸਾਡੀ ਸੁਣਦਾ ਨ,
ਰੁਸ ਬੈਠਾ ਕਿਤੇ ਖੁਦਾ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।
ਜਦ ਦੁਨੀਆਂ ਵਾਲੇ ਬਦਲਣਗੇ,
ਤੇ ਰਾਜ ਹੋਵੇਗਾ ਲੋਕਾਂ ਦਾ।
'ਮਤਵਾਲੇ' ਬੇੜਾ ਡੋਬਣਗੇ,
ਤਦ ਲਹੂ ਪੀਣੀਆਂ ਜੋਕਾਂ ਦਾ।
ਅਸੀਂ ਧਨ ਤੇ ਧਰਤੀ ਵੰਡਾਂਗੇ,
ਸਭਨਾਂ ਨੂੰ ਆਹਰੇ ਲਾ ਮਾਹੀਆ।
ਕੋਈ ਪਿਆਰ ਦਾ ਗੀਤ ਸੁਣਾ ਮਾਹੀਆ।

## ਗਜ਼ਲ

ਅਮਨ ਲਈ ਹੁਣ ਸਾਰਿਆਂ ਨੂੰ ਯਤਨ ਕਰਨਾ ਪਏਗਾ,
ਨਹੀਂ ਤਾਂ, ਬਿਨ ਆਈ ਮੌਤੇ, ਫੇਰ ਮਰਨਾ ਪਏਗਾ।

ਨਵ-ਉਸਾਰੀ ਦੇਸ਼ ਦੀ ਨ ਖੇਡ ਹੈ ਕੋਈ ਦੋਸਤੋ,
ਏਸ ਲਈ ਤਾਂ ਹੋਰ ਦੁਖ-ਕਸ਼ਟ ਜਰਨਾ ਪਏਗਾ।

ਧਰਤ ਤੇ ਆਕਾਸ਼ ਦੇ ਵਿਚਕਾਰ ਜੋ ਹੈ ਹੋ ਗਿਆ,
ਉਸ ਖਲਾਅ ਨੂੰ ਦੋਸਤੋ! ਹੁਣ ਫੇਰ ਭਰਨਾ ਪਏਗਾ।

ਹੱਥ ਠੋਕੇ ਨਾ ਬਣੋ ਬਈ, ਸਾਮਰਾਜੀ ਦੇਸ਼ ਦੇ,
ਖੋਤਿਆਂ ਦੇ ਵਾਂਗ ਫਿਰ ਤਾਂ, ਘਾਸ ਚਰਨਾਂ ਪਏਗਾ।

ਵਹਿਮ ਤੇ ਅਗਿਆਨ ਦੇ, ਇਹ ਪਾਟ ਪਰਦੇ ਜਾਣਗੇ,
ਸੱਚ ਅੱਗੇ ਕੂੜ ਨੂੰ ਹੀ, ਅੰਤ ਹਰਨਾਂ ਪਏਗਾ।

ਸਿੱਧੇ ਹਥੀਂ ਦੇ ਦਿਉ ਕਸ਼ਮੀਰ ਸਾਡਾ ਅਸਾਂ ਨੂੰ,
ਦੋਸਤਾਂ ਦੇ ਨਾਲ ਵਰਨਾ ਹੱਥ ਕਰਨਾ ਪਏਗਾ।

ਰੂਸ ਬਾਜ਼ੀ ਲੈ ਗਿਆ ਵਿਗਿਆਨ ਦੇ ਮੈਦਾਨ ਚੋਂ,
ਸਾਮਰਾਜੀ ਤਾਕਤਾਂ ਨੂੰ ਹੋਰ ਡਰਨਾ ਪਏਗਾ।

ਕੀਤਾ ਨਾ ਉਪਰਾਲਾ ਤੁਸਾਂ, ਜੇਕਰਾਂ ਹੁਨਾਲੇ ਵਿਚ,
ਮਿਤਰੋ ! ਸਿਆਲੇ ਵਿੱਚ, ਫੇਰ ਠਰਨਾ ਪਏਗਾ ।

ਪਾਇਆ ਜੋ ਫਤੂਰ, ਹੈ ਫਿਰਕੂਆਂ ਨੇ ਦੇਸ਼ ਵਿਚ,
ਬੰਦ ਇਹ ਸ਼ਰਾਰਤਾਂ ਦਾ ਸੋਮਾਂ ਕਰਨਾ ਪਏਗਾ ।

## ਗਜ਼ਲ

ਸਿਤਮ ਗਰ ਦੇ ਇਸ਼ਕ ਵਿਚ ਤੋਪੇ ਤੁੜਾਂਦਾ ਮੈਂ ਰਿਹਾ।
ਪਤਾ ਨਾ ਕੀ ਮੈਂ ਕਿਹਾ, ਕੀ ਕੀ ਕਹਾਂਦਾ ਮੈਂ ਰਿਹਾ।

ਹੰਝੂਆਂ ਦੇ ਮਾਲ ਨੂੰ ਉਸ ਬੇਵਫਾ ਦੇ ਰੂਪ ਤੋਂ,
ਸੋਚ ਤੋਂ ਬੇਸਮਝ ਹੋ ਕੇ ਨਿਤ ਲੁਟਾਂਦਾ ਮੈਂ ਰਿਹਾ।

ਕੈਦ ਹੋ ਕੇ ਓਸ ਦੀ ਮੈਂ ਜ਼ੁਲਫ ਅੰਦਰ ਦੋਸਤੋ,
ਆਪ ਹੀ ਗੱਲ ਆਪਣੇ ਫਾਹੀਆਂ ਹੀ ਪਾਂਦਾ ਮੈਂ ਰਿਹਾ।

ਨਸ਼ਰ ਕੀਤਾ ਦੂਤੀਆਂ ਨੇ ਹੋਰ ਓਨਾਂ ਰੱਜ ਕੇ,
ਜਿੰਨਾ ਉਸ ਦੇ ਇਸ਼ਕ ਨੂੰ ਯਾਰੋ ਲੁਕਾਂਦਾ ਮੈਂ ਰਿਹਾ।

ਕਤਲ ਕੀਤਾ ਓਸ ਨਾਂ, ਪਰ ਫੁੰਡ ਦਿਤਾ ਫੇਰ ਵੀ,
ਲੱਖ ਦਿਲ ਨੂੰ ਓਸ ਤੋਂ ਭਾਵੇਂ ਬਚਾਂਦਾ ਮੈਂ ਰਿਹਾ।

ਆਇਆ ਨਾ ਇਤਬਾਰ ਉਹਨੂੰ, ਏਸ ਮੇਰੇ ਇਸ਼ਕ ਤੇ,
ਪਾੜ ਸੀਨਾ ਆਪਣਾ ਭਾਵੇਂ ਵਿਖਾਂਦਾ ਮੈਂ ਰਿਹਾ।

ਮਾਰਿਆ ਜਾਵਾਂ ਕਿਤੇ ਨਾਂ ਬੇਗੁਨਾਹੀ ਵਿਚ ਮੈਂ।
ਦਾਗ਼ ਤਾਹੀਉਂ ਜ਼ਿੰਦਗੀ ਨੂੰ ਰੋਜ਼ ਲਾਂਦਾ ਮੈਂ ਰਿਹਾ।

ਉਲਝਣਾਂ ਚੋਂ ਨਿਕਲ ਕੇ ਪੰਛੀ ਨਾ ਦਿਲ ਦਾ ਉਡਿਆ,
ਜ਼ੋਰ ਸਾਰਾ ਓਸ ਤੇ ਅੱਜ ਤੀਕ ਲਾਂਦਾ ਮੈਂ ਰਿਹਾ।

ਹੈ ਨਹੀਂ ਵਿਸ਼ਵਾਸ ਮੈਨੂੰ ਇਸ ਤੜੀ ਤਕਦੀਰ ਤੇ,
ਆਪ ਹਥੀਂ ਆਪਣਾ ਜੀਵਨ ਬਣਾਂਦਾ ਮੈਂ ਰਿਹਾ।

# ਜਗ-ਮਗ ਕਰਦੀ ਆਈ

ਜਗ-ਮਗ ਜਗ-ਮਗ ਕਰਦੀ ਆਈ, ਧਨ-ਦੌਲਤ ਦੀ ਰਾਣੀ,
ਪੈਰ ਪੈਰ ਤੇ ਨਵੇਂ ਹੁਲਾਰੇ, ਦਿਸੇ ਰਾਤ ਸੁਹਾਣੀ।
ਰਾਤ ਹੋਈ ਨੂਰਾਨੀ ਐਸੀ, ਥਾਂ ਥਾਂ ਤੇ ਉਜਿਆਰਾ,
ਚਮਕ ਪਿਆ ਏ ਧਰਤੀ ਦਾ, ਅੱਜ ਵਾਯੂ ਮੰਡਲ ਸਾਰਾ।
ਵਾਯੂ ਮੰਡਲ ਚਮਕੇ ਸਾਰਾ, ਇਕ ਥਾਂ ਅਜੇ ਹਨੇਰਾ,
ਮਾਤ ਲਕਸ਼ਮੀ ! ਆਉ ਵਿਖਾਵਾਂ, ਦੁਖੀਆਂ ਦਾ ਇਕ ਡੇਰਾ।
ਇਸ ਕੁਟੀਆਂ ਦੇ ਅੰਦਰ ਸਮਝੋ, ਰੂਹ ਕੈਦ ਹੈ ਹੋਈ,
ਮੰਦੀ ਹਾਲਤ ਤੱਕ ਕੇ ਜਿਸ ਦੀ, ਮਾਨੁੱਖਤਾ ਹੈ ਰੋਈ।
ਇਕ ਨੁਕਰੇ ਹੈ ਲੱਗੀ ਹੋਈ, ਇਸ ਘਰ ਦੀ ਜੋ ਸੁਆਣੀ,
ਜਿਸ ਦੇ ਦੁਖਾਂ ਵਾਲੀ ਸਮਝੋ, ਲੰਮੀ ਤੰਦਣ ਤਾਣੀ।
ਅਹਿ ਬੈਠਾ ਹੈ ਨਿੰਮੋਝੂਣਾ, ਇਸ ਘਰ ਦਾ ਰਖਵਾਲਾ,
ਜਿਸ ਨੂੰ ਇਕ ਵੀ ਸਾਹ ਨਾ ਆਵੇ, ਦੁਨੀਆਂ ਵਿਚ ਸੁਖਾਲਾ।
ਬੱਚਿਆਂ ਦੇ ਗਲ ਲੀਰਾਂ ਲਮਕਣ, ਇਕ ੨ ਟੁਕ ਨੂੰ ਤਰਸਣ,
ਨੈਣਾਂ ਵਿਚੋਂ ਭੁਖ ਦੇ ਸ਼ੁਅਲੇ, ਬਰਖਾ ਵਾਂਗੂੰ ਬਰਸਣ।
ਏਦਾਂ ਦੇ ਪਰਵਾਰ ਨੇ ਲੱਖਾਂ, ਅੱਧ-ਨੰਗੇ ਅੱਧ-ਹੰਜੇ,
ਬੁੱਕ ਬੁੱਕ ਪਈ ਗਰੀਬੀ ਰੋਵੇ, ਠੋਕਰ ਦਿਲ ਤੇ ਵੱਜੇ।

ਇਕ ਪਾਸੇ ਨੇ ਲੱਗੀਆਂ ਮੌਜਾਂ, ਇਕ ਪਾਸੇ ਤਕਲੀਫਾਂ,
ਕਾਣੀ ਵੰਡ ਨੇ ਪਾਏ ਪੁਆੜੇ, ਕੀ ਕੀ ਕਰਾਂ ਤਰੀਫਾਂ।
ਟੈਕਸਾਂ ਨਾਲ ਕਚੂਮਰ ਕੱਢਣ, ਜਨਤਾ ਦੇ ਜੋ ਆਗੂ,
ਸੁਖ ਦਾ ਸਾਹ ਨਾ ਜਿਸ ਤੋਂ ਮਿਲਦੈ, ਕਰਨ ਕਾਨੂੰਨ ਉਹ ਲਾਗੂ।
ਇਕ ਇਕ ਦੀ ਥਾਂ ਚੌਣੇ ਕਰਦੇ, ਵਡੇ ਢਿੱਡਾਂ ਵਾਲੇ,
ਮਾਲ ਖਜ਼ਾਨੇ ਸਾਂਭੀ ਬੈਠੇ, ਕਰਨ ਜੋ ਘਾਲੇ ਮਾਲੇ।
ਵੱਢੀ ਅਤੇ ਕੁਰੱਪਸ਼ਨ ਦਾ ਹੈ, ਥਾਂ ਥਾਂ ਤੇ ਅੱਜ ਰੋਣਾ,
ਪਤਾ ਨਹੀਂ ਕੀ ਹੋਰ ਅਸਾਂ ਦੇ, ਨਾਲ ਅਜੇ ਹੈ ਹੋਣਾ।
ਪਰ ਇਹ ਹਾਲਤ ਹੋਰ ਵਧੇਰੇ, ਚਿਰ ਨਾ ਏਦਾਂ ਰਹਿਣੀ,
ਜਾਗੇ ਹੋਏ ਕਿਸਾਨ ਤੇ ਕਿਰਤੀ, ਹੋਰ ਨਾ ਤੰਗੀ ਸਹਿਣੀ।
ਪੂਰਬ ਵਲੋਂ ਸੁਹਣੀ ਹੋਣੀ, ਸਾਨੂੰ ਕਰੇ ਇਸ਼ਾਰਾ,
ਥੋੜੇ ਚਿਰ ਨੂੰ ਇਕੋ ਜਿਹਾ ਜੱਗ ਹੋਵੇਗਾ ਸਾਰਾ।
ਕਾਣੀ ਵੰਡ ਰਹੂ ਨਾ ਕਿਧਰੇ, ਕੋਈ ਨਾ ਭੁੱਖਾ ਮਰਸੀ,
ਹੱਥ ਅੱਡ ਕੇ ਕੋਈ ਨਾ ਮੰਗੂ, ਕਿਸੇ ਤੋਂ ਰੱਬ ਤਰਸੀ।
ਏਹੋ ਜਿਹੀਆਂ ਰਹਿਣਗੀਆਂ ਨਾ, ਫੇਰ ਜਗਤ ਤੇ ਲੁੱਟਾਂ,
ਏਦਾਂ ਰੋਜ਼ ਗਰੀਬਾਂ ਨੂੰ ਨਾ ਪੈਣਗੀਆਂ ਫਿਰ ਕੁੱਟਾਂ।
ਕਾਲੀ ਬੋਲੀ ਰਾਤ ਇਹ ਮੁੱਕੂ, ਚੜ੍ਹਸੀ ਸੋਨ ਸਵੇਰਾ,
ਸੁਖ ਸ਼ਾਂਤੀ ਜੱਗ ਵਿਚ ਵਰਤੂ, ਝੁੱਲੂ ਅਮਨ ਫਰੇਰਾ।
'ਪੰਚ-ਸ਼ੀਲ' ਦਾ ਦੁਨੀਆਂ ਅੰਦਰ, ਵੱਜੇਗਾ ਫਿਰ ਡੰਕਾ,
ਨਵੀਂ ਉਸਾਰੀ, ਨਵੇਂ ਜੋਸ਼ ਦੀ, ਨਵੀਂ ਬਣੇਗੀ ਲੰਕਾ।
ਰੱਜ ਖਾਣਗੇ ਕਿਰਤੀ ਸਾਰੇ, ਕਰ ਕੇ ਕਿਰਤ ਕਮਾਈ,

ਸਾਂਝੀਵਾਲ ਸਦਾਉਣਗੇ ਸਾਰੇ, ਸਾਕ, ਸਬੰਧੀ, ਭਾਈ।
ਨੈਣਾਂ ਵਿਚ ਜਵਾਨੀ ਨੱਚੂ, ਤਿੰਜਣ ਵਿਚ ਮੁਟਿਆਰਾਂ,
ਮੈ-ਖਾਨੇ ਮਤਵਾਲੇ ਨੱਚਣ, ਬਾਗਾਂ ਵਿਚ ਬਹਾਰਾਂ।
ਖੁਸ਼ੀਆਂ ਲੱਦੇ ਗੀਤ ਗਾਉਣਗੇ, ਖੇਤਾਂ ਅੰਦਰ ਹਾਲੀ,
ਅਸਲੀ ਅਰਥਾਂ ਵਿਚ ਹੋਏਗੀ, ਓਦੋਂ ਫੇਰ ਦੀਵਾਲੀ।
ਨਕਸ਼ੇ ਨਵੀਆਂ ਆਸਾਂ ਦੇ ਮੈਂ, ਨੈਣੀਂ ਪਿਆ ਉਲੀਕਾਂ,
ਨਵੇਂ ਜਗਤ ਦੀ ਹੋਂਦ ਨੂੰ ਸ਼ਾਲਾ! ਤਾਂਘਾਂ ਨਾਲ ਉਡੀਕਾਂ।

## ਕਣਕਾਂ ਦਾ ਗੀਤ

ਏਧਰ ਕਣਕਾਂ ਓਧਰ ਕਣਕਾਂ, ਕਣਕਾਂ ਚਾਰ ਚੁਫੇਰ।
ਸੋਨ ਸੁਨਹਿਰੀ ਬੋਲ੍ਹ ਜੋ ਲਗੇ, ਜਾਪਣ ਨਵੇਂ ਸੁਮੇਰ।
ਕਣਕ ਅਸਾਂ ਦੀ, ਖੇਤ ਅਸਾਂ ਦੇ, ਧਰਤੀ ਹੋ ਗਈ ਸਾਡੀ।
ਵਾਹ ਬੀਜ ਕੇ ਗੋਡੀ ਕਰੀਏ ਆਪੇ ਕਰੀਏ ਵਾਢੀ।
ਕਣਕਾਂ ਗਾਹੀਆਂ ਧੜਾਂ ਉਡਾਈਆਂ, ਤੂੜੀ ਕੀਤੀ ਵੱਖ।
ਜੱਟ ਖਲੋਤੇ ਆਪਣੇ ਪੈਰੀਂ, ਟੇਕ ਹਿੰਮਤ ਤੇ ਰੱਖ।
ਭੱਤਾ ਲੈ ਕੇ ਤੁਰੀ ਸੁਆਣੀ, ਪੈਲਾਂ ਪਾਂਦੀ ਜਾਵੇ।
ਅਮਰ ਵੇਲ ਤੋਂ ਪਤਲੀ ਨਾਜੋ, ਲੱਕ ਮਚਕੋੜੇ ਖਾਵੇ।
ਖੇਤਾਂ ਅੰਦਰ ਫਿਰੇ ਸੁਗੰਧੀ, ਆਪਣਾ ਆਪ ਲੁਟਾਂਦੀ।
ਰੱਜੀਆਂ ਅਖਾਂ ਚਮਕ ਰਹੀਆਂ ਨੇ, ਜੀਕਣ ਚਮਕੇ ਚਾਂਦੀ।
ਸ਼ਾਲਾ! ਏਨੀਆਂ ਕਣਕਾਂ ਹੋਵਣ, ਹਰ ਕੋਈ ਰਜ ਕੇ ਖਾਵੇ।
ਭੁਖ ਦਾ ਦੂਰ ਹਨੇਰਾ ਹੋਵੇ, ਸੋਨ-ਸਵੇਰਾ ਆਵੇ।
ਮਿੱਟ ਜਾਣ ਇਹ ਵਿੱਥਾਂ ਵੱਟਾਂ, ਰਹਿਣ ਨ ਅਜ਼ਗਰ ਵੱਡੇ।
ਅੱਜ ਦੇ ਵਾਂਗ ਨਾ ਹਾਏ! ਗਰੀਬੀ, ਹੱਥ ਰਿਜਕ ਲਈ ਅੱਡੇ।
ਏਧਰ ਕਣਕਾਂ, ਓਧਰ ਕਣਕਾਂ, ਕਣਕਾਂ ਚਾਰ ਚੁਫੇਰ।
ਸੋਨ-ਸੁਨਹਿਰੀ ਬੋਲ੍ਹ ਜੋ ਲੱਗੇ, ਜੰਮ ਜੰਮ ਲੱਗਣ ਫੇਰ।

## ਤੇਰੇ ਕੋਲ ਬਹਾਂ

ਜੀ ਕਰਦਾ ਏ ਤੇਰੇ ਕੋਲ ਬਹਾਂ।

ਇਤਰਾਂ ਭਿੱਜੇ ਨਿਰਮਲ ਬੁੱਲੇ,
ਜਦ ਮੇਰੇ ਕੋਲੋਂ ਲੰਘਦੇ ਨੇ
ਮਚਲੇ ਹੋਏ ਅਰਮਾਨ ਮਿਰੇ ਜਦ,
ਕਹਿਣੋਂ ਕੁਝ ਕੁਝ ਸੰਗਦੇ ਨੇ।
ਨੈਣ ਤਿਹਾਏ ਹੋ ਲਟਬੌਰੇ,
ਸਵਾਂਤਿ-ਦਰਸ ਦੀ ਮੰਗਦੇ ਨੇ।
ਪੀੜ ਪੀੜ ਮੈਂ ਸਾਰੀ ਹੋ ਕੇ,
ਕੀਕਣ ਓਦੋਂ ਚੁਪ ਰਹਾਂ?
ਜੀ ਕਰਦਾ ਏ ਤਿਰੇ ਕੋਲ ਬਹਾਂ।
ਨੀਲ ਗਗਨ ਦੇ ਉਤੇ ਜਿੰਨੇ,
ਕਾਇਨਾਤ ਨੇ ਪੈਰ ਪਸਾਰੇ।
ਮੂਕ ਵੇਦਨਾਂ ਉਸ ਤੋਂ ਵਿਕਸਿਤ
ਹੋ ਕੇ ਤੈਨੂੰ ਪਈ ਪੁਕਾਰੇ।
ਤੂੰ ਨਾ ਹੋਇਓਂ ਮੇਰਾ ਆਪਣਾ,
ਦੁਸ਼ਮਨ ਹੋ ਗਏ ਲੋਕੀਂ ਸਾਰੇ।

ਅਨੰਤ ਯੁਗਾਂ ਤੋਂ ਤਾਂਘ ਤਾਂਘ ਕੇ,
ਕਿੰਨਾਂ ਦੁਖ ਮੈਂ ਹੋਰ ਸਹਾਂ।
ਜੀ ਕਰਦਾ ਏ ਤਿਰੇ ਕੋਲ ਬਹਾਂ।
ਨੈਣਾਂ ਦੇ ਵਿਚ ਸੁਪਨੇ ਲਟਕੇ,
ਮਨ ਵਿਚ ਜਾਗੀ ਆਸ ਦੀ ਲੋਅ।
ਬਾਲ ਚੌ-ਮੁਖੀਆ ਕੋਠੇ ਉਤੇ,
ਤਾਂਘ ਰਹੀ ਤੇਰ ਕਨਸੋਅ।
ਕੌਣ ਕਹੇ ਇਸ ਤਤੜੀ ਨੂੰ ਹੁਣ,
ਵੇਖ ਨੀ ਤੇਰਾ ! ਆ ਗਿਆ 'ਓਅ',
ਨੀਲ-ਕੰਠ ਦੇ ਕੇਸਾਂ ਵਿਚੋਂ,
ਨਿੰਹੁ ਦੀ ਗੰਗਾ ਬਣ ਵਹਾਂ।
ਜੀ ਕਰਦਾ ਏ ਤਿਰੇ ਕੋਲ ਬਹਾਂ।
ਬਾਗ਼ ਬਗੀਚੇ ਵਿਹੜੇ ਮਹਿਕੇ,
ਪਰ ਨਾ ਰੂਹ ਦੀਆਂ ਖਿੜੀਆਂ ਕਲੀਆਂ।
ਕਈ ਹਨੇਰੀਆਂ ਝੁਲੀਆਂ ਝੱਲੀਆਂ,
ਦੁਖਾਂ ਗਮਾਂ ਨੇ ਕੀਤੀ ਝੱਲੀ ਆਂ।
ਸਧਰਾਂ ਦੀ ਮੈਂ ਤਾਕੀ ਵਿਚੋਂ,
ਆਸ ਦੀ ਤੱਕਾਂ ਜੋਤ ਮਹਾਂ।
ਜੀ ਕਰਦਾ ਏ ਤਿਰੇ ਕੋਲ ਬਹਾਂ।

## ਗ਼ਜ਼ਲ

ਅੱਜ ਕਾਮਿਆਂ ਦੀ ਉਚੀ ਆਨ ਸ਼ਾਨ ਦੇਖਦਾ ਹਾਂ।
ਝੁਕਿਆ ਮੈਂ ਉਹਨਾਂ ਅਗੇ ਆਸਮਾਨ ਦੇਖਦਾ ਹਾਂ।

ਨੀਯਤ ਬਦਲ ਗਈ ਤਾਂ ਇਖਲਾਕ ਕੀ ਰਿਹਾ,
ਮੈਂ ਨੀਯਤ ਪਰਖ ਕੇ ਇਨਸਾਨ ਦੇਖਦਾ ਹਾਂ।

ਅਖਾਂ 'ਚੋਂ ਮੇਰੇ ਖ਼ੂਨ ਦੇ ਹੰਝੂ ਨੇ ਵਗਦੇ,
ਦੁਸ਼ਮਨ ਜਦੋਂ ਮਨੁਖ ਦਾ ਇਨਸਾਨ ਦੇਖਦਾ ਹਾਂ।

ਸੁਣਿਐ ਕਿ ਸਾਰੇ ਅਰਸ਼ ਹੁਣ ਧਰਤੀ ਤੇ ਆਉਣਗੇ,
ਕਰਦਾ ਤਰੱਕੀ ਨਵਾਂ ਮੈਂ ਵਿਗਿਆਨ ਦੇਖਦਾ ਹਾਂ।

ਜਦ ਪੀ ਲਵਾਂ ਦੋ ਘੁਟ ਰਹਿੰਦੀ ਨਾ ਕੁਝ ਖ਼ਬਰ,
ਪੈਰਾਂ 'ਚ ਆਪਣੇ ਰੁਲਦੇ ਦੋ ਜਹਾਨ ਦੇਖਦਾ ਹਾਂ।

ਔਹ ਵੇਖੋ ! ਸਾਮਰਾਜੀਏ ਪਿਛੇ ਨੇ ਹਟ ਰਹੇ,
ਵਧਦਾ ਮੈਂ ਮਿਸਰ ਚੀਨ ਤੇ ਈਰਾਨ ਦੇਖਦਾ ਹਾਂ।

ਚਾਹੁੰਦੇ ਦਿਲੋਂ ਜੋ ਅਮਨ ਉਹ ਖ਼ੁਸ਼ਹਾਲ ਵਸ ਰਹੇ,
ਹੁੰਦਾ ਮੈਂ ਜੰਗ ਬਾਜ਼ਾਂ ਦਾ ਨੁਕਸਾਨ ਦੇਖਦਾ ਹਾਂ।

ਅੱਜ ਰੰਗ ਢੰਗ ਦਿਨਾਂ ਦੇ ਕੁਝ ਹੋਰ ਜਾਪਦੇ,
ਮੈਂ ਐਟਮਾਂ ਦੇ ਚੜ੍ਹੇ ਹੋਏ ਤੂਫਾਨ ਦੇਖਦਾ ਹਾਂ।

ਮੈਂ ਇਕੋ ਜਾਮ ਪੀ ਕੇ ਹੀ 'ਮਤਵਾਲਾ' ਹੋ ਗਿਆ,
ਸਾਕੀ ਮੈਂ ਆਪਣੇ ਆਪ ਨੂੰ ਭਗਵਾਨ ਦੇਖਦਾ ਹਾਂ।

## ਨਵੀਂ ਬਹਾਰ ਲਿਆਵਾਂ

ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ
ਇਕ ਪਾਸੇ ਹੈ ਤੰਗੀ ਤੁਰਸ਼ੀ ਇਕ ਧਿਰ ਮੌਜ ਬਹਾਰਾਂ
ਇਕ ਨੂੰ ਜੁੜੇ ਨ ਟੁੱਟੀ ਜੁੱਤੀ, ਦੂਜੇ ਬੰਨੇ ਕਾਰਾਂ
ਫੁਲਾਂ ਵਰਗਾ ਜੀਵਨ ਵੇਖੋ ਵਿਨ੍ਹਿਆ ਭੁਖ ਦੇ ਖਾਰਾਂ
ਜੀਵਨ ਤੋਂ ਅਜ ਆਤਰ ਦਿਸਦੇ ਮਾਂ ਦੇ ਪੁਤ ਹਜ਼ਾਰਾਂ
ਇਸ ਹਤਿਆਰੀ ਪਤ ਝੜ ਦੀ ਮੈਂ ਸ਼ਾਲ੍ਹਾ ਅਲਖ ਮੁਕਾਵਾਂ
ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ

ਇਕ ਪਾਸੇ ਹੈ ਨਿਪਟ ਗਰੀਬੀ ਠੰਡੇ ਹੌਕੇ ਹਾਵੇ
ਇਕ ਪਾਸੇ ਨਿਰਦਈ ਅਮੀਰੀ ਰੱਤੂ ਅੰਦਰ ਨਾਵ੍ਹੇ
ਇਕ ਤਾਂ ਸਿਰ ਤੇ ਪੰਡਾਂ ਚੁਕ ਚੁਕ ਆਪਣਾ ਲਕ ਤੁੜਾਵੇ
ਇਕ ਵਿਹਲਾ ਬਹਿ ਗੱਦੀ ਉਤੇ ਗੋਗੜ ਹੋਰ ਵਧਾਵੇ
ਕਾਣੀ ਵੰਡ ਸਮੇਂ ਦੀ ਤਕ ਕੇ ਆਪੇ ਤੋਂ ਸ਼ਰਮਾਵਾਂ
ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ

ਕਿਰਤੀ ਅਤੇ ਕਿਸਾਨਾਂ ਦੇ ਨੇ ਜੀਵਨ ਅਜੇ ਤਾਂ ਫਿਕੇ
ਅਜੇ ਧਰਮ ਦੇ ਠੇਕੇਦਾਰਾਂ ਧਰਮ ਟੰਗਿਆ ਛਿਕੇ

ਅਜੇ ਤਾਂ ਤੰਗ ਖਿਆਲੀ ਥਾਂ ਥਾਂ ਕੂਹਜਾਂ ਦੇ ਨੇ ਟਿਕੇ
ਅਜੇ ਤਾਂ ਰੋਟੀ ਮੰਗਣ ਬਦਲੇ ਗੋਲੀ ਵਜਦੀ ਹਿਕੇ
ਜੀਵਨ ਦੀ ਫੁਲਵਾੜੀ ਉਤੇ ਨਵੀਂ ਬਹਾਰ ਲਿਆਵਾਂ
ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ

ਅਜੇ ਤਾਂ ਡਰਦੀ ਮੂੰਹ ਲੁਕਾਵੇ ਨਵ-ਊਸ਼ਾ ਦੀ ਲਾਲੀ
ਅਜੇ ਆਸ ਦਾ ਮੰਦਰ ਦਿਸਦੈ ਸੁੰਨਾ, ਖਾਲੀ ਖਾਲੀ
ਟੁਟੇ ਭਜੇ ਬੂਹੇ ਮਨ ਦੇ ਕੌਣ ਕਰੇ ਰਖਵਾਲੀ
ਅਜੇ ਤਾਂ ਸੋਨੇ ਚਾਂਦੀ ਨੇ ਹੈ ਅਗ ਦੁਖਾਂ ਦੀ ਬਾਲੀ
ਬਦੱਲ ਬਣ ਕੇ ਰਹਿਮਤ ਦਾ ਮੈਂ ਬਲਦੀ ਅਗ ਬੁਝਾਵਾਂ
ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ

ਮੁਕਤ ਕਰਾਂ ਬੰਧਨ ਤੋਂ ਜੀਵਨ ਤੋੜ ਕੇ ਸਭ ਜੰਜ਼ੀਰਾਂ
ਰਹਿਣ ਦਿਆਂ ਨਾ ਕੈਦੋ ਲੰਙੇ ਮਾਨਣ ਰਾਂਝੇ ਹੀਰਾਂ
ਮੇਸ ਦਿਆਂ ਮੈਂ ਦੁਨੀਆਂ ਅੰਦਰ ਗ਼ਮ ਦੀਆਂ ਇਹ ਤਕਦੀਰਾਂ
ਰੱਜੀਆਂ ਅੱਖਾਂ ਅੰਦਰ ਨੱਚਣ ਖੁਸ਼ੀਆਂ ਦੀਆਂ ਵਹੀਰਾਂ
ਇਕ ਪੱਧਰ ਤੇ ਲਿਆ ਕੇ ਸਾਰੇ ਦੁਨੀਆਂ ਨਵੀਂ ਵਸਾਵਾਂ
ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ

ਕਿਰਤੀ ਅਤੇ ਕਿਸਾਨ ਸਾਥੀਓ, ਰਲ ਕੇ ਜ਼ੋਰ ਲਗਾਈਏ
ਕਿਸਮਤ ਏਸ ਜਹਾਨ ਦੀ ਮੁੱਢੋਂ ਆਪਾਂ ਨਵੀ ਬਣਾਈਏ

ਚੀਨ ਰੂਸ ਦੇ ਪੈਰ ਚਿਨ੍ਹਾਂ ਤੇ ਅਗੇ ਵਧਦੇ ਜਾਈਏ
ਜੰਗ ਬਾਜ਼ ਤੇ ਲੋਟੂ ਢਾਣਾ ਇਕੋ ਨਾਲ ਮੁਕਾਈਏ
ਖੁਸ਼ਹਾਲੀ ਤੇ ਸੁਖ ਦੇ ਜੀਵਨ ਦਾ ਪੈਗ਼ਾਮ ਸੁਨਾਵਾਂ
ਜੀ ਕਰਦਾ ਏ ਲੋਕ ਪਿਆਰ ਵਿਚ ਆਪਾ ਘੋਲ ਘੁਮਾਵਾਂ

## ਮਾਨਵ ਦੀ ਚੀਤਕਾਰ

ਮੈਂ ਤਾਂ ਸੋਚਿਆ ਸੀ ਖ਼ੁਸ਼ੀਆਂ ਦੇ ਝੁਰਮਟ ਅੰਦਰ,
ਝਿਲਮਿਲਾਂਦੇ ਨੂਰ ਦੀ ਕੋਈ ਕਿਰਨ ਆਏਗੀ।
ਵਜਦ ਵਿਚ ਆਏਗੀ ਰੂਹ ਜਦੋਂ ਇਹ ਸਾਜ਼ ਥਿਰਕਣਗੇ,
ਦੋ ਘੜੀ ਤਾਂ ਜ਼ਿੰਦਗੀ ਆਰਾਮ ਪਾਏਗੀ।
ਤੇਰੀਆਂ ਵਲਦਾਰ ਜ਼ੁਲਫਾਂ ਤੋਂ ਪੇਚ ਖਾ ਕੇ ਮਿਰੀ ਜਾਨ,
ਚਾਨਣੀ ਹੋਰ ਵੀ ਬੇਖ਼ੁਦ ਹੋ ਕੇ ਆਪਾ ਲੁਟਾਇਗੀ।
ਤੇਰੀਆਂ ਇਨ੍ਹਾਂ ਸੁਪਨੀਲੀਆਂ ਅੱਖੀਆਂ ਦੀ ਗੋਦ ਵਿਚ ਬਹਿ ਕੇ,
ਮੇਰੀਆਂ ਸੱਧਰਾਂ ਨੂੰ ਵੀ ਸ਼ਾਇਦ ਨੀਂਦ ਆ ਜਾਏਗੀ।
ਆਹ ! ਮੇਰੇ ਸੁਪਨਿਆਂ ਦੇ ਘਰੋਂਦੇ ਢਹਿ ਗਏ,
ਮੇਰੇ ਸਾਹਵੇਂ ਤਾਂ ਉਹੋ ਹੀ ਚੀਤਕਾਰ ਏ ਅਜੇ।

ਫੋਲਦਾਂ ਹਾਂ ਚਿੰਤਾ ਵਿਚ ਡੁੱਬਾ ਮੈਂ ਜਦੋਂ ਦਿਲ ਦੇ ਪੰਨੇ,
ਉਕਰੀਆਂ ਨੇ ਜਿਨ੍ਹਾਂ ਤੇ ਅਨੇਕਾਂ ਗ਼ਮ ਦੀਆਂ ਤਸਵੀਰਾਂ।
ਜ਼ਮਾਨੇ ਦੇ ਡਰ ਤੋਂ ਬੇਸ਼ਕ ਇਹ ਚੁਪ ਰਹਿੰਦੇ ਨੇ ਸਜਣੀ,
ਫੇਰ ਵੀ ਇਹ ਪਾਤਰ ਨੇ ਗੂੰਜਦੇ ਤੇ ਗਾ ਰਹੇ।
ਇਹਨਾਂ ਦੇ ਹਥਾਂ ਵਿਚ ਏ ਗੁਰਬਤ ਦੀ ਲਰਜ਼ਦੀ ਹੋਈ ਵੀਨਾ,

ਨਿਕਲਦਾ ਏ ਗੀਤ ਬਣ ਬਣ ਕੇ ਜਿਸ ਚੋਂ ਬੁਗਜ਼ ਤੇ ਕੀਨਾ।
ਉਂਜ ਤਾਂ ਪਾਤਰ ਨੇ ਇਹ ਮਾਮੂਲੀ ਜਹੇ ਜਾਪਦੇ ਜੱਗ ਨੂੰ,
ਪਰ ਪ੍ਰਭਾਵ ਦਿਲ ਤੇ ਨੇ ਇਹ ਬੇਹੱਦ ਪਾ ਰਹੇ।
ਪੁਛ ਰਿਹਾ ਹਾਂ ਮੈਂ ਆਪਣੇ ਆਪ ਤੋਂ ਹੈਰਾਨ ਹੋ ਕੇ,
ਕੀ ਇਹ ਜ਼ਿੰਦਗੀ ਏ ਜਾਂ ਉਸ ਦੀ ਹਾਰ ਏ ਅਜੇ।
ਆਹ ! ਮੇਰੇ ਸੁਪਨਿਆ ਦੇ ਘਰੋਂਦੇ ਢਹਿ ਗਏ,
ਮੇਰੇ ਸਾਹਵੇਂ ਤਾਂ ਉਹੋ ਹੀ ਚੀਤਕਾਰ ਏ ਅਜੇ।

ਮਨ ਦੀ ਤਖਤੀ ਤੇ ਵਗੀਆਂ ਹੋਈਆਂ ਕੁਝ ਅਨਮਿਟੀਆਂ ਲੀਕਾਂ,
ਕੁਝ ਅਧੂਰੇ ਖਾਕੇ ਨੇ ਕੁਝ ਹੈਣ ਆਸ਼ਾਂ ਤੇ ਉਡੀਕਾਂ।
ਕੁਝ ਮੂਰਤਾਂ ਚੋਂ ਝਲਕ ਰਹੀ ਏ ਬੇਬਸੀ ਤੇ ਅਸ਼ਾਂਤੀ ਅਜੇ,
ਕੁਝ ਕੋਮਲ ਕਲਾਈਆਂ ਨੇ ਦਰਦਾਂ ਭਰੀਆਂ ਤੇ ਪੀੜਾਂ ਵਿੰਨੀਆਂ।
ਕੁਝ ਜੋੜੇ ਨੇ ਜੋ ਹੈਣ ਫਿਕਰਾਂ ਮਾਰੇ ਤੇ ਫਿਰਦੇ ਬੇਸਹਾਰੇ,
ਪੀਲੀਆਂ ਗੱਲ੍ਹਾਂ ਨੇ ਰੰਗ ਤੇ ਸੁਗੰਧੀ ਤੋਂ ਖਾਲੀ ਖਾਲੀ,
ਮਰਮਰੀ ਹੱਥ ਮਹਿੰਦੀ ਤੋਂ ਬਿਨਾਂ ਨੇ ਦਰ ਦਰ ਦੇ ਬਣੇ ਸਵਾਲੀ,
ਥਿਰਕਦੇ ਹੋਏ ਹੋਠ ਜੋ ਕੁਝ ਕਹਿਣੋਂ ਨੇ ਸੰਗਦੇ ਪਏ ਅਜੇ,
ਬੁਝਦੇ ਬੁਝਦੇ ਨੇ ਨੈਣਾਂ ਦੇ ਹੰਝੂਆਂ ਦੇ ਨੇ ਅਜੇ ਦੀਪ ਸਾਰੇ।
ਢਲ ਗਏ ਨੇ ਆਹ ! ਆਸ ਦੇ ਪਰਛਾਵੇਂ ਮੇਰੇ ਤੱਕ ਤੱਕ,
ਵਧ ਰਿਹਾ ਏ ਪਲੋ ਪਲੀ ਸੰਘਣਾਂ ਅੰਧਕਾਰ ਅਜੇ।
ਆਹ ! ਮੇਰੇ ਸੁਪਨਿਆਂ ਦੇ ਘਰੋਂਦੇ ਢਹਿ ਗਏ,
ਸੁਣ ਰਿਹਾ ਹਾਂ ਮੈਂ ਤਾਂ ਉਹੋ ਚੀਤਕਾਰ ਅਜੇ।

ਹਰ ਤਰਫ ਨਿਰਾਸਾ ਤੇ ਕੋਹਜਾਂ ਦੇ ਕਿੱਸੇ ਨੇ ਮੂੰਹ ਤੇ,
ਜ਼ਿੰਦਗੀ ਭੁਖੀ ਪਿਆਸੀ ਅੱਧ ਮਰੀ ਏ ਤਾਂ ਕੀ ਏ ?
ਧੁੰਧਲਾ ਧੁੰਧਲਾ ਹੈ ਕਾਇਨਾਤ ਦਾ ਹਰ ਪਾਸਾ ਸਜਨੀ,
ਟੁਟ ਗਿਆ ਏ ਜਬਰ ਹਥੋਂ ਮਾਨਵਤਾ ਦਾ ਕਾਸਾ ਸਜਨੀ ।
ਬੇਨਿਸ਼ਾਨਾ ਚਲ ਰਿਹਾ ਏ ਧੀਰੇ ਧੀਰੇ ਜ਼ਿੰਦਗੀ ਦਾ ਕਾਰਵਾਂ ।
ਰਿਸ਼ਵਤਾਂ ਦੇ ਦੈਂਤ ਦਿਸਦੇ ਨੇ ਫਿਰਦੇ ਝਪਟਦੇ ਥਾਂ ਬ ਥਾਂ ।
ਪਲੋ ਪਲੀ ਸਾਰਾ ਨਜ਼ਾਰਾ ਵੇਂਹਦਿਆਂ ਹੀ ਗੁੰਮ ਗਿਆ,
ਇਕ ਪਿਆਕ ਮੇਰੇ ਜਿਹਾ ਉਠਿਆ ਤੇ ਉਠ ਕੇ ਡਿਗ ਪਿਆ।
ਰਹਿ ਗਿਆ ਓਸ ਥਾਂ ਮਦ-ਸ਼ਾਲਾ ਦਾ ਬਸ ਨਾਂ ਹੀ ਨਾਂ ।
ਖਬਰੇ ਭਵਿਖ ਦੀ ਕੁਖ ਵਿਚ ਕੀ ਹੈ ਲੁਕਿਆ ਮਨਾਂ ?
ਮਚ ਰਹੀ ਹਰ ਥਾਂ ਤੇ ਹਾਹਾਕਾਰ ਏ ਅਜੇ।
ਆਹ ! ਮੇਰੇ ਸੁਪਨਿਆਂ ਦੇ ਘਰੌਂਦੇ ਢਹਿ ਗਏ,
ਸੁਣ ਰਿਹਾ ਹਾਂ ਦੁਖੀ ਮਾਨਵ ਦੀ ਚੀਤਕਾਰ ਅਜੇ।

## ਵੰਗਾਰ

ਪ੍ਰੀਤ ਦਾ ਸਾਜ਼ ਇਹ ਵਜਦਾ ਹੀ ਰਹੇਗਾ,
ਜੰਗੀ ਬਿਗਲਾਂ ਦੇ ਇਸ ਸੰਗਰਾਮ ਦੇ ਅਗੇ।
ਸਿਰ ਝੁਕਾਣਾ ਹੀ ਪਵੇਗਾ ਪਰਸ ਰਾਮ ਨੂੰ ਇਕ ਦਿਨ,
ਅਮਨ ਦੇ ਵਿਜਈ ਵੀਰ, ਮਹਾਂ ਰਾਮ ਦੇ ਅਗੇ।
ਸੱਚ ਹਰਿਆ ਨਹੀਂ ਕਦੇ ਵੀ ਅੱਜ ਤੱਕ ਬੱਲ ਤੋਂ,
ਦੰਭ ਦੇ ਸਰਪ, ਪਸ਼ੂਪਨ ਤੇ ਹੰਕਾਰ ਤੋਂ।
ਕ੍ਰੋਧ ਤੇ ਕਾਮ ਜਿਤਿਆ ਨਹੀਂ ਅੱਜ ਤੱਕ,
ਨਿਹੁੰ ਤੋਂ, ਸੁਹਿਰਦਤਾ ਤੇ ਆਚਾਰ ਤੋਂ।
ਸਰਬਤ ਦੇ ਭਲੇ ਦੀ ਇਹ ਅਮਰ ਜੋਤੀ ਏ,
ਕੱਟੀ ਜਾਏਗੀ ਨਾਂ ਤਲਵਾਰ ਦੀ ਧਾਰ ਤੋਂ।
ਜੱਗ ਨੂੰ ਡਰਾਉਂਦੇ ਹੋ ਕਿਉਂ ਡਾਲਰਾਂ ਦੀ ਸ਼ਹਿ ਤੇ ?
ਇਹ ਅੰਮ੍ਰਿਤ ਸੜੇਗਾ ਨ ਬੰਬਾਂ ਦੀ ਮਾਰ ਤੋਂ।
ਜ਼ਿੰਦਗੀ ਦੀ ਸਰਘੀ ਦੀ ਸੁਨਹਿਰੀ ਕਿਰਨ,
ਕਿਉਂ ਝੁਕੇ ਇਹ ਮੌਤ ਦੀ ਸ਼ਾਮ ਦੇ ਅਗੇ।
ਪ੍ਰੀਤ ਦਾ ਸਾਜ਼ ਇਹ ਵਜਦਾ ਹੀ ਰਹੇਗਾ,
ਜੰਗੀ ਬਿਗਲਾਂ ਦੇ ਇਸ ਸੰਗਰਾਮ ਦੇ ਅਗੇ।

ਹਾਂ, ਰੌਸ਼ਨੀ ਫੈਲਾਉ ਤੁਸੀਂ ਸੰਸਾਰ ਦੇ ਅੰਦਰ,
ਪਰ ਆਪਣੀ ਕੁਟੀਆ ਨੂੰ ਤੀਲੀ ਲਾਕੇ ਨਹੀਂ।
ਹਾਂ, ਨਵੇਂ ਚੰਨਾਂ ਤੇ ਸੂਰਜਾਂ ਨੂੰ ਖੂਬ ਚਾੜ੍ਹੋ,
ਪਰ ਇਹ ਦੀਪਕ ਪਿਆਰਾਂ ਦੇ ਬੁਝਾ ਕੇ ਨਹੀਂ।
ਗਗਨਾਂ 'ਚ ਉਡੋ ਜਾਂ ਮਹਿਲਾਂ 'ਚ ਠਹਿਰੋ,
ਗਰੀਬਾਂ ਦੇ ਛਪਰਾਂ ਨੂੰ ਢਾ ਕੇ ਨਹੀਂ।
ਖੂਬ ਹਸੋ, ਹਾਂ ਖਿੜ ਖਿੜਾ ਕੇ ਹਸੋ,
ਪਰ ਠਠਾ ਕਿਸੇ ਦਾ ਉਡਾ ਕੇ ਨਹੀਂ।
ਕਿਉਂ ਲਾਉਂਦੇ ਹੋ ਉਪਨਾਮ ਹੈਵਾਨ ਦਾ ?
ਅਜ ਇਨਸਾਨ ਦੇ ਆਪਣੇ ਨਾਮ ਦੇ ਅਗੇ।
ਪ੍ਰੀਤ ਦਾ ਸਾਜ਼ ਇਹ ਵਜਦਾ ਹੀ ਰਹੇਗਾ,
ਜੰਗੀ ਬਿਗਲਾਂ ਦੇ ਇਸ ਸੰਗਰਾਮ ਦੇ ਅਗੇ।
ਕਿਸ ਕੰਮ ਦੀਆਂ ਇਹ ਬਿਜਲੀਆਂ ਦਸੋ ?
ਪਹਿਲਾਂ ਹੀ ਬੁਝ ਗਈਆਂ ਜੇ ਸਾਹ ਦੀਆਂ ਬਤੀਆਂ।
ਯੁਧ ਦੇ ਲਹੂ ਦੀ ਚਿਠੀ ਤੋਂ ਹੈਣ ਵਧੀਆ,
ਦੋ ਗਲਾਂ ਜੋ ਨਿਹੁੰ ਦੇ ਰੰਗ ਵਿਚ ਰਤੀਆਂ।
ਜਨਮ ਤਬਾਹੀ ਦੇ ਕੰਸ ਦਾ ਹੋ ਗਿਆ ਏ,
ਦਾਨਵੀ ਨਸ਼ੇ ਵਿਚ ਕਰ ਰਿਹਾ ਏ ਮਨ ਮੱਤੀਆਂ।
ਘੂਕ ਉੱਠੇ ਨੇ ਅੱਜ ਫੇਰ ਚਰਚੇ ਜੰਗ ਦੇ,
ਹੋ ਰਹੀਆਂ ਗੱਲਾਂ ਨੇ ਫਿਰ ਫਿਕੀਆਂ ਤੱਤੀਆਂ।

ਦੁਸ਼ਟ ਜੰਗ ਦਾ ਇਹ ਦੁਸ਼ਾਸ਼ਨ ਝੁਕੇਗਾ,
ਇਨਕਲਾਬੀ-ਦੂਤ ਸੁੰਦਰ ਸ਼ਾਮ ਦੇ ਅੱਗੇ।
ਪ੍ਰੀਤ ਵਾ ਸਾਜ਼ ਇਹ ਵੱਜਦਾ ਹੀ ਰਹੇਗਾ,
ਜ਼ੰਗੀ ਬਿਗਲਾਂ ਦੇ ਇਸ ਸੰਗਰਾਮ ਦੇ ਅਗੇ।
ਸਿਰ ਝੁਕਾਣਾ ਹੀ ਪਵੇਗਾ ਪਰਸਰਾਮ ਨੂੰ ਇਕ ਦਿਨ,
ਅਮਨ ਦੇ ਵਿਜਈ ਵੀਰ ਮਹਾਂ ਰਾਮ ਦੇ ਅਗੇ।
ਜ਼ਿੰਦਗੀ ਦੀ ਸਰਘੀ ਦੀ ਸੁਨਹਿਰੀ ਕਿਰਨ,
ਕਿਉਂ ਝੁਕੇ ਇਹ ਮੌਤ ਦੀ ਸ਼ਾਮ ਦੇ ਅਗੇ।

## ਜਾਗ ਪਿਆ ਜੱਗ ਸਾਰਾ ਏ

ਜਾਗੇ ਖੇਤ ਬਗੀਚੇ ਜਾਗੇ ਹਰ ਥਾਂ ਨਵਾਂ ਪਸਾਰਾ ਵੇ।
ਬੰਤੋ ਜਾਗੀ ਆਸੋ ਜਾਗੀ ਜਾਗ ਪਿਆ ਕਰਤਾਰਾ ਵੇ।
ਕੁੜੀਆਂ ਚਿੜੀਆਂ ਝੂਟ ਰਹੀਆਂ ਨੇ ਬਾਗੀਂ ਪੀਂਘਾਂ ਪਾਕੇ ਵੇ।
ਖਿਦੋ ਖੂੰਡੀ ਖੇਡ ਰਹੇ ਨੇ ਬਾਲ ਘਰਾਂ ਤੋਂ ਆਕੇ ਵੇ।
ਨਿੰਮੇ ਨਿੰਮੇ ਜਜ਼ਬੇ ਜਾਗੇ ਛਿੜੀਆਂ ਪ੍ਰੇਮ-ਸਿਤਾਰਾਂ ਵੇ।
ਕਿਣ ਮਿਣ ਕਿਣ ਮਿਣ ਕਣੀਆਂ ਵਰਸਣ ਠੰਡੀਆਂ ਪੈਣ ਫੁਹਾਰਾਂ ਵੇ।
ਪੰਜੇਬਾਂ ਦੀ ਛਨ ਛਨ ਛਨ ਛਨ ਗੂੰਜੇ ਨਦੀ ਕਿਨਾਰਾ ਵੇ।
ਆਕੜ ਭੰਨੀ ਨਵੇਂ ਸਵੇਰੇ ਜਾਗ ਪਿਆ ਉਜਿਆਰਾ ਵੇ।

ਹਰੀ ਭਰੀ ਬਾਬਲ ਦੀ ਵਾੜੀ ਖੇਤ ਸੋਨਿਓਂ ਚੰਗੇ ਵੇ।
ਮਹਿਕਾਂ ਵੰਡਦੀ ਤੇ ਨਸ਼ਿਆਉਂਦੀ ਪੌਣ ਨਾਂ ਵੱਗਦੀ ਸੰਗੇ ਵੇ।
ਵਾਂਸਾਂ ਦੇ ਹਰ ਝੁਰਮਟ ਉਤੇ ਚੜ੍ਹਿਆ ਰੂਪ ਨਿਆਰਾ ਏ।
ਛੱਪੜ ਕੰਢੇ ਬਗਲੇ ਭਗਤਾਂ ਕੀਤਾ ਆਣ ਕਿਨਾਰਾ ਏ।
ਜੋਬਨ ਅਤੇ ਜਵਾਨੀ ਦਾ ਇਕ ਆਇਆ ਨਵਾਂ ਹੁਲਾਰਾ ਵੇ।
ਆਕੜ ਭੰਨੀ ਨਵੇਂ ਸਵੇਰੇ ਜਾਗ ਪਿਆ ਕਰਤਾਰਾ ਵੇ।
ਜਾਗੇ ਖੇਤ ਬਗੀਚੇ ਜਾਗੇ, ਹਰ ਥਾਂ ਨਵਾਂ ਪਸਾਰਾ ਵੇ।

ਜਾਗ ਪਏ ਨੇ ਚਾਅ ਕੁਆਰੇ ਅੰਗ ਅੰਗ ਪਿਆ ਫਰਕੇ ਵੇ।
ਲੱਖ ਨਜ਼ਾਕਤ ਗੋਰੀ ਕਰਦੀ ਪੈਰ ਭੋਂਇ ਤੇ ਧਰਕੇ ਵੇ।
ਵਿਹੜੇ ਦੇ ਵਿਚ ਖੜ ਖੜ ਕਰਦੇ ਬੇਰੀ ਦੇ ਪੱਤ ਸਾਵੇ ਵੇ।
ਕਾਲ ਕਲੂਟਾ ਕਾਂ ਬਨੇਰੇ ਬੈਠ ਕੇ ਰੌਲਾ ਪਾਵੇ ਵੇ।
ਗੋਰੀ ਪੁੱਛੇ ਕਾਗਾ ਦਸ ਦੇ ਕਿਥੇ ਕੰਤ ਪਿਆਰਾ ਵੇ।
ਆਕੜ ਭੰਨਦਾ ਤਕ ਸਵੇਰਾ ਨੱਸ ਗਿਆ ਅੰਧਿਆਰਾ ਵੇ।
ਜਾਗੇ ਖੇਤ ਬਗੀਚੇ ਜਾਗੇ ਹਰ ਥਾਂ ਨਵਾਂ ਪਸਾਰਾ ਵੇ।

ਊਦੇ ਊਦੇ ਵੰਨ ਸੁਵੰਨੇ ਬੱਦਲ ਘਿਰ ਘਿਰ ਆਏ ਨੇ।
ਜੀਕਣ ਸ਼ਿਵਜ਼ੀ ਗਲੇ ਦਵਾਲੇ ਨਾਂਗਾਂ ਕੁੰਡਲ ਪਾਏ ਨੇ।
ਪਰਕਿਰਤੀ ਨੇ ਕੂਲਾ ਕੂਲਾ ਸਾਵਾ ਘਾਹ ਵਿਛਾਇਆ ਏ।
ਜੀਕਣ ਦੂਰੋਂ ਕੋਈ ਬ੍ਰਹਿਮਨ ਖਾਣ ਨਿਉਂਦਾ ਆਇਆ ਏ।
ਕੀ ਕਹਿਣੇ ਨੇ ਬਰਖਾ ਰੁਤ ਦੇ ਇਹਦਾ ਅਜਬ ਨਜ਼ਾਰਾ ਵੇ।
ਨੈਣਾਂ ਦੇ 'ਮਤਵਾਲੇ' ਜਾਗੇ ਜਾਗ ਪਿਆ ਜੱਗ ਸਾਰਾ ਵੇ।
ਜਾਗੇ ਖੇਤ ਬਗੀਚੇ ਜਾਗੇ ਹਰ ਥਾਂ ਨਵਾਂ ਪਸਾਰਾ ਵੇ।

# ਨਵਾਂ ਤਰਾਨਾ

ਮਨ ਦਾ ਕੋਮਲ ਸਾਜ ਵਜਾ ਕੇ ਛੇੜ ਰਸੀਲੇ ਨਵੇਂ ਤਰਾਨੇ।
ਤੰਗ ਨਜ਼ਰੀ ਦਾ ਪੱਲਾ ਛੱਡ ਕੇ ਮਿੱਥ ਲੈ ਆਪਣੇ ਨਵੇਂ ਨਿਸ਼ਾਨੇ।
ਲਾਲ ਹੋਂਠ ਤੇ ਜ਼ੁਲਫਾਂ ਦੇ ਤੂੰ, ਤੋੜ ਤਲਿਸਮ ਅੱਧੋ-ਰਾਣੇ।
ਜਾਮ ਸੁਰਾਹੀਆਂ ਵਾਲੇ ਕਿੱਸੇ, ਹੋ ਗਏ ਨੇ ਹੁਣ ਢੇਰ ਪੁਰਾਣੇ।
ਸ਼ਮਾਂ ਪਤੰਗਾ ਫੁਲ ਤੇ ਬੁਲਬੁਲ, ਇਹ ਬਣ ਗਏ ਨੇ ਸੁਪਨ ਅਧੂਰੇ।
ਨਵ ਸੋਚਾਂ ਦੇ ਅਪਣੇ ਸਿਰਜੇ ਨਕਸ਼ੇ ਕਰੀਏ ਆਪਾਂ ਪੂਰੇ।

ਦਿਸਦੇ ਨੇ ਅਸਮਾਨ ਦੇ ਉਤੇ ਇਹ ਜੋ ਖਿਲਰੇ ਹੋਏ ਸਿਤਾਰੇ।
ਪਰਾਚੀਨਤਾ ਦੇ ਨੇ ਸੂਚਕ, ਆਉ ਸਿਰਜੀਏ ਮੁੜ੍ਹੋਂ ਸਾਰੇ।
ਬਾਵਾ ਆਦਮ ਤੋਂ ਵੀ ਬੁੱਢੇ, ਚੰਨ ਤੇ ਸੂਰਜ ਬੁੰਝੇ ਲਾਹੀਏ।
ਆਪਣੇ ਹੱਥੀਂ ਨਵੇਂ ਨਵੇਲੇ ਇਹਨਾਂ ਦੀ ਥਾਂ ਹੋਰ ਚੜ੍ਹਾਈਏ।
ਮੈਨੂੰ ਨਾ ਇਹ ਚੰਗਾ ਲੱਗੇ, ਸਦੀਆਂ ਦਾ ਆਕਾਸ਼ ਪੁਰਾਣਾ।
ਇਸ ਦੇ ਸਿਰ ਤੇ ਮੌਜਾਂ ਮਾਣੇ ਜੰਗ ਬਾਜ਼ ਤੇ ਲੋਟੂ ਢਾਣਾ।
ਨਵੀਂ ਜ਼ਮੀਨ ਅਕਾਸ਼ ਨਵੇਂ ਦੀ, ਹੁਣ ਤਾਂ ਜੱਗ ਨੂੰ ਲੋੜ ਹੈ ਭਾਰੀ।
ਕਿਰ ਕ੍ਰਿਰ ਪੈਂਦੇ ਢਾਂਚੇ ਢਾਹ ਕੇ ਕਰੀਏ ਮੁੜ੍ਹੋਂ ਨਵੀਂ ਉਸਾਰੀ।

ਏਸ ਪੁਰਾਤਨ ਦੁਨੀਆਂ ਅੰਦਰ, ਹੈਣ ਅਨੇਕਾਂ ਕਮੀਆਂ ਘਾਟੇ।
ਕਿਰਤੀ ਅਤੇ ਕਿਸਾਨ ਨੂੰ ਰਲ ਕੇ ਲੁੱਟ ਲੁੱਟ ਖਾਂਦੇ ਬਿਰਲੇ ਟਾਟੇ।
ਧਰਮ ਨਿਆਂ ਦੇ ਠੇਕੇਦਾਰਾਂ ਥਾਂ ਥਾਂ ਆਪਣੇ ਜਾਲ ਵਿਛਾਏ।
ਅੰਦਰ ਖਾਤੇ ਇਹ ਜੋ ਕਰਦੇ ਤੱਕ ਕੇ ਮਨ ਨੂੰ ਘਿਰਨਾਂ ਆਏ।
ਸਾਮਰਾਜ ਦੀ ਚੱਕੀ ਅੰਦਰ, ਅਮਨ ਸਦੀਵੀ ਪਿੱਸ ਰਿਹਾ ਏ।
ਬਾਹਰੋਂ ਉਸ ਦੀ ਹੋਰ ਹੈ ਸੂਰਤ, ਅੰਦਰੋਂ ਜੋ ਕੁਝ ਦਿੱਸ ਰਿਹਾ ਏ।
ਬੰਬਾਂ ਦੇ ਜੇ ਇੰਜ ਤਜਰਬੇ ਦੁਨੀਆਂ ਅੰਦਰ ਰਹਿਣਗੇ ਜਾਰੀ।
ਕੁਝ ਸਾਲਾਂ ਨੂੰ ਦੁਨੀਆਂ ਅੰਦਰ ਅੰਨ੍ਹੀ ਜੰਮੂ ਖਲਕਤ ਸਾਰੀ।

ਬੇਵਿਸ਼ਵਾਸ਼ੀ, ਕਪਟ, ਚਲਾਕੀ, ਆਪੋ ਧਾਪੀ ਸਾੜਾ ਦਿੱਸੇ।
ਜ਼ਾਤ ਪਾਤ ਤੇ ਰੰਗ ਨਸਲ ਦਾ ਲੰਮਾ ਚੌੜਾ ਪਾੜਾ ਦਿੱਸੇ।
ਵੱਢੀ ਅਤੇ ਭਰਿਸ਼ਟਾਚਾਰੀ ਦਾ ਨ ਹੱਦ ਤੇ ਬੰਨਾ ਦਿੱਸੇ।
ਅੱਖੀਆਂ ਉਤੇ ਐਨਕ ਲਾ ਕੇ ਫਿਰ ਵੀ ਬੰਦਾ ਅੰਨ੍ਹਾ ਦਿੱਸੇ।
ਮਾਇਆ ਦੇ ਨੇ ਬਣੇ ਪੁਜਾਰੀ, ਰਿਸ਼ਤੇਦਾਰ ਤੇ ਮਿੱਤਰ ਮਾਪੇ।
ਊਤ ਗਿਆ ਹੈ ਸਾਰਾ ਆਵਾ ਮੈਨੂੰ ਤਾਂ ਹੁਣ ਏਹੋ ਜਾਪੇ।

ਉੱਲੂ ਸਿੱਧਾ ਕਰਨਾ ਚਾਹੇ ਜੋ ਵੀ ਏਥੇ ਸਾਲਿਸ ਮਿਲਦਾ।
ਜ਼ਹਿਰ ਵੀ ਜੇਕਰ ਖਾਣਾ ਹੋਵੇ ਉਹ ਵੀ ਨਾ ਹੁਣ ਖ਼ਾਲਿਸ ਮਿਲਦਾ।
ਕੈਦੋ ਲੰਙੇ ਥਾਂ ਥਾਂ ਫਿਰਦੇ ਰਾਂਝੇ ਦੀ ਉਹ ਵਾਤ ਨਾ ਪੁੱਛਣ।
ਸਭਿਆਚਾਰ ਦੀ ਆੜ ਦੇ ਹੇਠਾਂ, ਦੋਹੀਂ ਦੋਹੀਂ ਹੱਥੀਂ ਮੁਛਣ।
ਆਵੋ ਨਵੀਂ ਉਸਾਰੀ ਕਰ ਕੇ ਅਪਣੀ ਦੁਨੀਆਂ ਹੋਰ ਵਸਾਈਏ।

ਜੀਵਨ ਅੰਦਰ ਨਵੇਂ ਜੋਸ਼ ਦੀ ਮਾਲੀ ਵਾਂਗੂ ਪਿਉਂਦ ਲਗਾਈਏ।
ਫੁੱਟਣ ਸੋਮੇਂ ਖੁਸ਼ੀਆਂ ਵਾਲੇ ਰਹਿਣ ਨ ਥੋੜਾਂ, ਭੁੱਖਾਂ, ਫਾਕੇ।
ਦਿਨ ਦੀਵੀਂ ਮਿਹਨਤ ਦੇ ਉਤੇ, ਪੈਣ ਨ ਸ਼ਾਲਾ ਏਦਾਂ ਡਾਕੇ।
ਧਰਤੀ ਸਾਂਝੀ ਜੀਵਨ ਸਾਂਝੇ ਸਾਂਝੇ ਮਾਲ ਖਜ਼ਾਨੇ ਕਰੀਏ।
ਮਾਨੁਖਤਾ ਦੀ ਦੇਹੀ ਉਤੇ ਪੈ ਗਏ ਹਨ ਜੋ ਖੱਪੇ ਭਰੀਏ।

# ਬਰਖਾ ਰੁੱਤ ਵਿੱਚ

ਕਾਲੇ ਕਾਲੇ ਬੱਦਲ ਵੇਖੋ ਅਹੁ ਅਸਮਾਨੀਂ ਛਾ ਗਏ ਨੇ।
ਗੱਜ ਵਜਾ ਕੇ ਮੇਰੇ ਦਿਲ ਨੂੰ ਜ਼ਾਲਮ ਧੂੰਹਾਂ ਪਾ ਗਏ ਨੇ।
ਬੱਦਲਾਂ ਅੰਦਰ ਸ਼ੋਖੀ ਕਰਦੀ ਬਿਜਲੀ ਨਾਲ ਅਦਾਵਾਂ ਦੇ।
ਪੈਰ ਨਾ ਭੁੰਝੇ ਲਗਦੇ ਜੀਕਣ ਪੁਤ ਖਿਡਾ ਕੇ ਮਾਵਾਂ ਦੇ।
ਧਰਤੀ ਮਾਂ ਦਾ ਮੱਥਾ ਚੁੰਮ ਚੁੰਮ ਬੱਦਲ ਇੰਜ ਪਏ ਵਸਦੇ ਨੇ।
ਜੀਕਣ ਸਾਊ ਦੌਲਤ ਪਾ ਕੇ ਹੋਰ ਨਿੰਮਰਤਾ ਵਸਦੇ ਨੇ।
ਸਾਰੇ ਪਾਸੇ ਜਲ ਥਲ ਹੋਇਆ, ਨਾਲੇ ਭਰੇ ਭਰਾਏ ਨੇ।
ਜੀਕਣ ਥੋੜ੍ਹੀ ਪੂੰਜੀ ਵਾਲੇ ਹੈਂਕੜ ਅੰਦਰ ਆਏ ਨੇ।
ਰਿਮਝਿਮ ਰਿਮਝਿਮ ਬਰਖਾ ਅੰਦਰ ਛਲਕੇ ਮੂੰਹ ਤਲਾਵਾਂ ਦੇ।
ਜਿਓਂ ਨਿਆਣੇ ਗੋਦੀ ਚੁਕ ਕੇ ਦੁਧ ਛਲਕਦੇ ਮਾਵਾਂ ਦੇ।
ਟਿਪਟਿਪ ਕਰਕੇ ਕਣੀਆਂ ਵਰਸਣ, ਪ੍ਰਬਤ ਚੋਟਾਂ ਸਹਿੰਦੇ ਨੇ।
ਜਿਉਂ ਮੂਰਖ ਦੀ ਗੱਲ ਨੂੰ ਸੁਣ ਕੇ ਚੁਪ ਸਿਆਣੇ ਰਹਿੰਦੇ ਨੇ।
ਵਾਯੂ ਮੰਡਲ ਸਿੱਲਾ ਸਿੱਲਾ ਸਿੱਲ੍ਹੇ ਵਹੀਆਂ ਲੇਖੇ ਨੇ।
ਮਾਇਆ ਅੰਦਰ ਫਸ ਕੇ ਜੀਕਣ ਪੈਂਦੇ ਭਰਮ ਭੁਲੇਖੇ ਨੇ।
ਵਾਹੋਦਾਹੀ ਵਰਖਾ ਜਲ ਇਹ ਸਾਗਰ ਵਲ ਨੂੰ ਧਾਂਦਾ ਏ।
ਦੂਈ ਮਿਟਾ ਕੇ ਜੀਕਣ ਬੰਦਾ ਜੀਵਨ ਮੁਕਤੀ ਪਾਂਦਾ ਏ।

ਛੱਪੜਾਂ ਅੰਦਰ ਡੱਡੂ ਰਲ ਕੇ ਏਦਾਂ ਰੌਲਾ ਪਾਉਂਦੇ ਨੇ।
ਜੀਕਣ ਵਿਚ ਸਕੂਲੇ ਬਾਲਕ ਆਪਣਾ ਪਾਠ ਪਕਾਉਂਦੇ ਨੇ।
ਹਰੀਆਂ ਹੋਈਆਂ ਸੁਕੀਆਂ ਵੇਲਾਂ ਪਤਿਆਂ ਰੂਪ ਵਟਾਏ ਨੇ।
ਜੀਕਨ ਕਿਸੇ ਵਿਆਹ ਦੇ ਉਤੇ ਜਾਂਞੀ ਬਣ ਕੇ ਆਏ ਨੇ।
ਕਾਲੀ ਬੋਲੀ ਰਾਤ ਦੇ ਅੰਦਰ ਜੁਗਨੂੰ ਟਿਮ ਟਿਮ ਕਰਦੇ ਨੇ।
ਨਾਨੀ ਦੇ ਥਾਂ ਜੀਕਣ ਦੋਹਤੇ ਅੱਜ ਪਏ ਚੱਟੀ ਭਰਦੇ ਨੇ।
ਏਸ ਸੁਹਾਣੇ ਮੌਸਮ ਅੰਦਰ ਖੇੜੇ ਦੇ ਵਿਚ ਕਿਆਰੀ ਏ।
ਸ਼ਰੇ-ਆਮ ਜਿਉਂ ਨੱਚਣ ਵਾਲੀ ਵਿਗੜ ਜਾਂਵਦੀ ਨਾਰੀ ਏ।
ਬੰਜਰ ਅਤੇ ਬਰਾਨੀ ਵਿਚ ਵੀ ਥਾਂ ਥਾਂ ਸਬਜ਼ਾ ਉਗਿਆ ਏ।
ਜਿਦਾਂ ਕਿਸੇ ਮਹੰਤ ਦੇ ਮਨ ਵਿਚ ਕਾਮ ਦਾ ਜਜ਼ਬਾ ਉਠਿਆ ਏ।
ਭਿਜ ਭਿਜਾ ਕੇ ਰਾਹੀ ਸਾਰੇ ਰਾਹਾਂ ਦੇ ਵਿਚ ਅਟਕੇ ਨੇ।
ਨੀਂਦਰ ਭਰੀਆਂ ਅੱਖਾਂ ਅੰਦਰ ਜੀਕਣ ਸੁਪਨੇ ਲਟਕੇ ਨੇ।
ਸਾਕੀ ਦੀ ਹਰ ਮਹਿਫਲ ਅੰਦਰ, ਏਦੂਾਂ ਭੀੜ ਭੜੱਕੇ ਨੇ।
ਮੈਖਾਨੇ 'ਮਤਵਾਲੇ' ਯਾਰਾਂ ਦੇ ਲਈ ਬਣ ਗਏ ਮੱਕੇ ਨੇ।

## ਬਹਾਰ ਦਾ ਗੀਤ

ਪੂਰਬ ਵਲੋਂ ਸੋਨ ਕਿਰਨ ਨੇ, ਜਿਸ ਦਮ ਝਾਤੀ ਪਾਈ।
ਸੋਚ ਉਡਾਰੀ ਅਰਸ਼ਾਂ ਉਤੋਂ, ਧਰਤੀ ਵਲ ਨੂੰ ਆਈ।
ਕੀ ਵੇਖੇ ਕਿ ਕਣ ੨ ਅੰਦਰ, ਆ ਗਈ ਨਵੀਂ ਜਵਾਨੀ।
ਪ੍ਰਬਤ ਜਾਏ ਨਦੀਆਂ ਨਾਲੇ, ਤੋਰ ਤੁਰਨ ਮਸਤਾਨੀ।
ਫੈਲ ਗਿਆ ਚਹੁੰ ਤਰਫਾਂ ਅੰਦਰ, ਉੱਜਲ ਨੂਰ ਸਵੇਰਾ।
ਨਵ ਪ੍ਰਭਾਤ ਦੇ ਮੇਲੇ ਅੰਦਰ, ਹੋਇਆ ਗੁੰਮ ਹਨੇਰਾ।
ਮਿਠੀ ਮਿਠੀ ਨਿੱਘੀ ਨਿੱਘੀ, ਵਾ ਪੁਰੇ ਦੀ ਰੁਮਕੇ।
ਨਵਬਾਲਾ ਦੇ ਕੰਨੀਂ ਲਟਕੇ, ਜੀਕਣ ਝੂਮਣ ਝੁਮਕੇ।
ਪਤਿਆਂ ਓਹਲੇ ਕੋਮਲ ਫੁਲਾਂ, ਖਿੜ ਖਿੜ ਹਾਸੇ ਵੰਡੇ।
ਮਹਿਕ ਪਈਆਂ ਨੇ ਜੂਹਾਂ ਸੱਭੇ
ਕਿਸ ਯੁਵਤੀ ਨੇ ਵਾਲ ਸੁਨਹਿਰੀ, ਅਤਰਾਂ ਭਿੱਜੇ ਛੰਡੇ ?
ਅਖਾਂ ਅੰਦਰ ਸੁਪਨ ਸੁਨਹਿਰੀ, ਵਿਗਸੇ ਜੀਵਨ ਵਿਹੜੇ।
ਕੂਲੇ ਕੂਲੇ ਹੱਥ ਚਾਟੀਓਂ, ਕੱਢਣ ਮੱਖਨ ਪੇੜੇ।
ਨਵੇਂ ਖ਼ੂਨ ਦੀ ਲਾਲੀ ਆ ਕੇ, ਮੁੜ ਮੁੜ ਪਾਵੇ ਝਾਤੀ।
ਅਗੇ ਨਾਲੋਂ ਚੌੜੀ ਦਿਸੇ, ਹਰ ਮਨੁੱਖੀ ਛਾਤੀ।
ਸੂਰਜ ਕਿਰਨਾਂ ਧੀਰੇ ਧੀਰੇ, ਅਗੇ ਵਧ ਕੇ ਆਈਆਂ।

ਵੇਖ ਜਿਨਾਂ ਨੂੰ ਲਗਰਾਂ ਨੇ ਵੀ, ਘੁਟ ੨ ਜਫੀਆਂ ਪਾਈਆਂ।
ਕੁਲ ਜਨੌਰਾਂ ਬਾਗਾਂ ਅੰਦਰ, ਗੀਤ ਪ੍ਰੇਮ ਦੇ ਛੋਹੇ।
ਹੁਸਨਾਂ ਲੱਦੀ ਰੂਪ ਨਦੀ ਦਾ, ਹੋਰ ਵੀ ਮਨ ਨੂੰ ਮੋਹੇ।
ਨਦੀ ਕਿਨਾਰੇ ਰੁਖ ਖੜੋਤਾ, ਦਿਲ ਰਾਹੀਆਂ ਦੇ ਖੋਹੇ।
ਮੈਖਾਨੇ ਦੇ ਬੂਹੇ ਅੰਦਰ, ਦਿਸੇ ਭੀੜ ਭੜੱਕਾ।
ਨਾਲ ਸਵਾਰੀਆਂ ਭਰਿਆ ਹੋਵੇ ਜੀਕਣ ਪੇਂਡੂ ਯੱਕਾ।
ਗੁਰਧਾਮਾਂ ਵਿਚ ਰੌਣਕ ਦਿਸੇ, ਭਗਤਾਂ ਭਰੇ ਸ਼ਿਵਾਲੇ।
ਜੀਵਨ ਨੂੰ ਰੁਸ਼ਨਾਂਦੇ ਜਾਂਦੇ, ਬੋਲ ਪਿਆਰਾਂ ਵਾਲੇ।
ਗਹਿਮਾ ਗਹਿਮੀ ਜੀਵਨ ਅੰਦਰ, ਨਵ-ਪਸਲੇਟੇ ਮਾਰੇ।
ਜੀਣ ਥੀਣ ਦੀ ਚਾਹ ਅਗੰਮੀ, ਰੂਹ ਵਿਚ ਲਏ ਹੁਲਾਰੇ।
ਇਸ ਧਰਤੀ ਦੇ ਚਪੇ ਚਪੇ ਦੇਖੇ ਅਜਬ ਨਜ਼ਾਰੇ।
ਖਰਵਾਪਨ ਸਭ ਜੀਵਨ ਵਿਚੋਂ, ਉਡਿਆ ਮਾਰੀ ਉਡਾਰੀ।
ਸੋਨ ਸਵੇਰੇ ਦੌਲਤ ਨਿੱਘੀ ਰੀਝਾਂ ਨਾਲ ਖਿਲਾਰੀ।
ਰਬ ਜਾਣੇ ਕੀ ਨਵਾਂ ਸੁਨੇਹਾ, ਰੁਤ ਨਵੀਂ ਇਹ ਲਿਆਈ।
ਬਨ-ਉਪਬਨ ਦੇ ਪੱਤੇ ਪੱਤੇ ਨਵੀਂ ਜ਼ਿੰਦਗੀ ਪਾਈ।
ਕਾਵਿ ਉਡਾਰੀ ਜੋ ਕੁਝ ਡਿਠੈ, ਇਸ ਸੁਹਾਵੀ ਰੁਤੇ।
ਪੂਰਾ ਉਸ ਨੂੰ ਤੋਲ ਨ ਸਕਾਂ, ਜੀਭ ਤਰਾਜ਼ੂ ਉਤੇ।
ਸ਼ਾਲਾ! ਜੀਵਨ ਮੌਜਾਂ ਮਾਣੇ, ਵਿਗਸੇ ਤੇ ਵਿਗਸਾਵੇ।
ਬੰਬਾਂ ਦੇ ਪਰਛਾਂਵੇ ਹੇਠਾਂ ਅਮਨ ਨ ਸੁਕਦਾ ਜਾਵੇ।
ਪੰਚਸ਼ੀਲ ਪਰਵਾਨ ਕਰਨ ਜੇ ਵਖੋ ਵਖ ਸਰਕਾਰਾਂ।
ਖਿੜੀਆਂ ਰਹਿਣ ਜਗਤ ਦੇ ਅੰਦਰ, ਏਦਾਂ ਸਬਜ਼ ਬਹਾਰਾਂ।
ਜੀਵਨ ਅੰਦਰ ਹੋਰ ਵੀ ਗੂੰਜਣ, ਗੀਤ ਮਈ ਛਣਕਾਰਾਂ।

## ਗ਼ਜ਼ਲ

ਇਕ ਦਰਦ ਜਿਹਾ ਹੈ ਦਿਲ ਅੰਦਰ ਜੋ ਨਿਤ ਉਬਾਲੇ ਖਾਂਦਾ ਏ।
ਮੈਂ ਆਪਣੇ ਮੂੰਹੋਂ ਕੀ ਆਖਾਂ ਕੀ ਦਿਲ ਨੂੰ ਹੁੰਦਾ ਜਾਂਦਾ ਏ।
ਉਹ ਕਿਹੜੀ ਸ਼ੈ ਅਨੋਖੀ ਏ ਜੋ ਮੋਇਆਂ ਸਾਥ ਨਾ ਜਾਂਦੀ ਏ।
ਪਰ ਜਿਸ ਦੀ ਇਕੋ ਝਲਕੀ ਤੇ ਇਨਸਾਨ ਈਮਾਨ ਗਵਾਂਦਾ ਏ।
ਕੀਤੀ ਨਾ ਘਟ ਜ਼ਮਾਨੇ ਨੇ ਜੋ ਹੋਇਆ ਉਸ ਤੋਂ ਕੀਤਾ ਏ।
ਹੁਣ ਇਹੋ ਤਕਣਾ ਬਾਕੀ ਏ ਉਹ ਹੋਰ ਸਿਤਮ ਕੀ ਢਾਂਦਾ ਏ।
ਪਰਵਾਨੇ ਸੜ ਸੜ ਮਰਦੇ ਨੇ ਪਰ ਮੂੰਹੋਂ ਸੀ ਨਾ ਕਰਦੇ ਨੇ।
ਕੀ ਉਹ ਵੀ ਸੱਚਾ ਪ੍ਰੇਮੀ ਏ ਜੋ ਮੂੰਹੋਂ ਪਿਆਰ ਜਤਾਂਦਾ ਏ?
ਇਹ ਖ਼ੂਬ ਓਸ ਦੀ ਮਾਇਆ ਏ ਵੇਲੇ ਸਿਰ ਚੇਤੇ ਆਵੇ ਨਾ।
ਜਦੋਂ ਹਥੋਂ ਸਮਾ ਗਵਾ ਲਈਏ ਫਿਰ ਚੇਤਾ ਰੱਬ ਦਾ ਆਂਦਾ ਏ।
ਇਹ ਦੁਨੀਆਂ ਤਿਲਕਣ ਬਾਜ਼ੀ ਏ ਤੇ ਪੈਰ ਪੈਰ ਤੇ ਧੋਖੇ ਨੇ।
ਓਸੇ ਨੂੰ ਚਾਤਰ ਸਮਝੋ ਜੋ ਸੰਭਲ ਕੇ ਪੈਰ ਟਿਕਾਂਦਾ ਏ।
ਉਮਰਾਂ ਦੇ ਲੇਖੇ ਮੁਕ ਜਾਂਦੇ ਪਰ ਮਾਲ ਨਾ ਮੁਕਦੇ ਫਿਕਰਾਂ ਦੇ।
ਇਹ ਹੋਰ ਵੀ ਦੂਣੇ ਹੁੰਦੇ ਨੇ ਜਿੰਨਾ ਕੋਈ ਹੋਰ ਵਧਾਂਦਾ ਏ।
ਪੀਂਦੇ ਤਾਂ ਯਾਰੋ ਲੱਖਾਂ ਨੇ ਪਰ ਫ਼ਰਕ ਏ ਪੀਣ ਪਿਲਾਵਣ ਦਾ।
ਕੀ ਕਹਿਣੇ ਨੇ 'ਮਤਵਾਲੇ' ਦੇ ਬਿਨ ਪੀਵਨ ਤੋਂ ਨਸ਼ਿਆਂਦਾ ਏ।

# ਕਵੀਆ ਕੋਈ ਗੀਤ ਸੁਣਾ

ਇਛਿਆ ਦਾ ਅਚਰਜ ਘਰ ਅਰਮਾਨਾਂ ਦੀ ਬਸਤੀ ਏ।
ਇਕ ਸੜਾਂਦ ਇਕ ਬੇਤਾਬੀ, ਹਸਤੀ ਵੀ ਕੀ ਹਸਤੀ ਏ?
ਭਾਵੇਂ ਮਸਤੀ ਚੰਗੀ ਏ, ਪਰ ਅਕਲ ਓਸ ਤੋਂ ਚੰਗੀ ਏ।
ਇਕ ਸੁਤੰਤਰ ਆਕੜ ਭੰਨ ਕੇ, ਮਿੱਠਾ ਮਿੱਠਾ ਰਾਗ ਅਲਾ।
ਕਵੀਆ ! ਕੋਈ ਗੀਤ ਸੁਣਾ।
ਸਾਮਰਾਜ ਦੇ ਲੜਖੜਾਂਦੇ ਕਦਮਾਂ ਨੇ ਹੁਣ ਕਰਨਾ ਕੀ?
ਪਾਪ ਪਿਆਲਾ ਭਰ ਹੈ ਚੁਕਿਆ, ਹੋਰ ਓਸ ਨੇ ਭਰਨਾ ਕੀ?
ਲੁੱਟ ਖਸੁੱਟ ਨੂੰ ਮਰਨਾ ਪੈਣਾ, ਨਿਤ ਨਿਤ ਦਾ ਫਿਰ ਮਰਨਾ ਕੀ?
ਆਸਾਂ ਲੱਦੇ ਗੀਤ ਸੁਨਹਿਰੀ ਸੁਣਦਾ ਹਾਂ ਤੂੰ ਗਾਂਦਾ ਜਾ।
ਕਵੀਆ ! ਕੋਈ ਗੀਤ ਸੁਣਾ।
ਗੀਤ ? ਜਿਨ੍ਹਾਂ ਤੋਂ ਜੀਵਨ ਮਸਤੀ ਭਰ ਜਾਵੇ ਅਰਮਾਨਾਂ ਵਿਚ।
ਗੀਤ ਜਿਨ੍ਹਾਂ ਦੀ ਲੈ ਨਾਲ ਪਾਰੇ, ਜੰਮ ਜਾਵਨ ਤੂਫਾਨਾਂ ਵਿਚ।
ਗ਼ਮ ਵੱਗ ਜਾਵਣ ਮੈਂ ਵੱਗ ਜਾਵਾਂ ਜਿਸ ਦੀਆਂ ਸੁੰਦਰ ਤਾਨਾਂ ਵਿਚ।
ਵੇਖ ਇਹ ਵਕਤ ਸੁਹੇਲਾ ਏ, ਲੈ ਸਾਜ਼ ਪਕੜ ਤੇ ਗਜ਼ ਉਠਾ।
ਕਵੀਆ ! ਕੋਈ ਗੀਤ ਸੁਣਾ।
ਮੰਨਦਾ ਹਾਂ ਕਿ ਦੇਸ਼ ਮੇਰੇ ਵਿਚ ਭੁੱਖ ਦੀਆਂ ਤਸਵੀਰਾਂ ਨੇ।

ਕਿਰਤੀ ਅਤੇ ਕਿਸਾਨ ਦੇ ਪੈਰੀਂ ਲੱਖਾਂ ਹੀ ਜੰਜ਼ੀਰਾਂ ਨੇ।
ਇਹ ਜੰਜ਼ੀਰਾਂ ਕੱਟਣ ਦੇ ਲਈ ਬੰਨਿਆ ਲੱਕ ਤਦਬੀਰਾਂ ਨੇ।
ਲੋਕ-ਰਾਜ ਦਾ ਝੰਡਾ ਝੁਲੂ, ਸਾਮਰਾਜ ਦੀ ਅਲਖ ਮੁਕਾ।
ਕਵੀਆ ! ਕੋਈ ਗੀਤ ਸੁਣਾ।

ਬੱਧੇ ਰੁਧੇ ਜੀਵਨ ਅੰਦਰ ਸਾਹ ਘੁਟਦੈ ਅਰਮਾਨਾਂ ਨਾਲ।
ਇਕ ਦਿਨ ਤੀਲੇ ਲੈਣਗੇ ਟੱਕਰ ਝਖੜਾਂ ਅਤੇ ਤੂਫਾਨਾਂ ਨਾਲ।
ਸੋਨ ਸਵੇਰਾ ਕਦਮ ਮਿਲਾ ਕੇ ਟੁਰ ਕੇ ਆਊ ਜਵਾਨਾਂ ਨਾਲ।
ਬਦਲ ਦਿਆਂਗੇ ਰੂਪ ਪੁਰਾਣਾ ਰਲ ਕੇ ਆਪਣੇ ਜੀਵਨ ਦਾ।
ਕਵੀਆ ! ਕੋਈ ਗੀਤ ਸੁਣਾ।

# ਮੁਹੱਬਤ ਦੀ ਮੁਰਲੀ

ਮੁਹੱਬਤ ਦੀ ਮੁਰਲੀ ਵਜਾਉਂਦਾ ਚਲਾ ਜਾ,
ਮੁਹੱਬਤ ਦੇ ਨਗ਼ਮੇ ਸੁਣਾਉਂਦਾ ਚਲਾ ਜਾ।

ਮਨ ਰੂਪੀ ਪ੍ਰਬਤ ਤੋਂ ਨਿਰਮਲ ਪਵਿਤ੍ਰ,
ਮੁਹੱਬਤ ਦੀ ਗੰਗਾ ਵਗਾਉਂਦਾ ਚਲਾ ਜਾ।

ਮੁਹੱਬਤ ਦੀ ਦੁਨੀਆਂ ਦੇ ਕਿੱਸੇ ਸੁਨਹਿਰੀ,
ਸੁਣਾ ਕੇ ਦਿਲਾਂ ਨੂੰ ਲੁਭਾਉਂਦਾ ਚਲਾ ਜਾ।

ਅਦਾਵਤ ਦੇ ਰੁਖਾਂ ਨੂੰ ਜੜ੍ਹ ਤੋਂ ਹਟਾ ਕੇ,
ਮੁਹੱਬਤ ਦੇ ਬੂਟੇ ਲਗਾਉਂਦਾ ਚਲਾ ਜਾ।

ਮੁਹੱਬਤ ਤੋਂ ਵਧ ਕੇ ਨਹੀਂ ਕੋਈ ਏ ਵਸਤੂ,
ਮੁਹੱਬਤ ਦਾ ਜਾਦੂ ਜਗਾਉਂਦਾ ਚਲਾ ਜਾ।

ਹੈ 'ਮਿਲਬੇ ਕੀ ਮਹਿਮਾ' ਦੀ ਮਹਿਮਾ ਨਿਆਰੀ,
ਤੂੰ ਇਹ ਗੀਤ ਦਿਨ ਰਾਤ ਗਾਉਂਦਾ ਚਲਾ ਜਾ।

# ਅੱਜ ਯਾਦ ਕਿਸੇ ਦੀ ਆਈ

ਸੋਚਾਂ ਦੇ ਉਸ ਖੰਭ ਖਿਲਾਰੇ, ਗਾਹੇ ਉਸ ਨੇ ਬੰਨੇ ਸਾਰੇ,
ਫਿਰ ਉਹ ਅਰਸ਼ਾਂ ਵਲੋਂ ਧਾਈ, ਅੱਜ ਯਾਦ ਕਿਸੇ ਦੀ ਆਈ।
ਅੱਜ ਦਿਲ ਨੂੰ ਕੁੱਝ ਕੁੱਝ ਹੋਵੇ, ਆਪ ਮੁਹਾਰਾ, ਹੱਸੇ ਰੋਵੇ।
ਧਰਤੀ ਜਾਪੇ ਅੱਜ ਸਧਰਾਈ, ਅੱਜ ਯਾਦ ਕਿਸੇ ਦੀ ਆਈ।
ਆਪਣੇ ਦਿਲ ਦੇ ਬੂਹੇ ਢੋ ਲਾਂ, ਨੈਣੀਂ ਉਸ ਦਾ ਰੂਪ ਸਮੋ ਲਾਂ।
ਉਸ ਬਿਨ ਦੇਖਾਂ ਹੋਰ ਨਾਂ ਕਾਈ, ਅੱਜ ਯਾਦ ਕਿਸੇ ਦੀ ਆਈ।
ਫੜਕ ਰਹੇ ਨੇ ਹੋਠ ਕੁਆਰੇ, ਧੜਕ ਰਹੇ ਨੇ ਆਸ ਮੁਨਾਰੇ।
ਬ੍ਰਿਹਾ ਕੂਲੀ-ਜਿੰਦ ਸੁਕਾਈ, ਅੱਜ ਯਾਦ ਕਿਸੇ ਦੀ ਆਈ।
ਨਿੱਘਾਂ ਭਰੀਆਂ ਹੈਣ ਹਵਾਵਾਂ, ਹੈਣ ਨਰੋਈਆਂ ਇਹ ਫ਼ਿਜ਼ਾਵਾਂ।
ਫੁੱਲਾਂ ਆਪਣੀ ਮਹਿਕ ਲੁਟਾਈ, ਅੱਜ ਯਾਦ ਕਿਸੇ ਦੀ ਆਈ।
ਪੰਛੀ ਬਾਗੀਂ ਚਹਿ ਚਹਾਂਦੇ, ਚੱਪਾ ਚੱਪਾ ਖੁਸ਼ੀ ਲੁਟਾਂਦੇ।
ਸੋਭੇ ਅੱਖਾਂ ਨੂੰ ਹਰਿਆਈ, ਅੱਜ ਯਾਦ ਕਿਸੇ ਦੀ ਆਈ।
ਸੋਨੇ ਵਰਗੀ ਦੇਹੀ ਰੁੱਲ ਗਈ, ਯਾਦ ਓਸ ਦੀ ਸਾਂਹੀਂ ਘੁੱਲ ਗਈ।
ਪੀੜ ਹਿਜਰ ਦੀ ਦੂਣ-ਸਵਾਈ, ਅੱਜ ਯਾਦ ਕਿਸੇ ਦੀ ਆਈ।
ਸ਼ਾਲਾ ! ਮਾਹੀ ਫੇਰਾ ਪਾਵੇ, ਮਨ ਦਾ ਵਿਹੜਾ ਆ ਰੁਸ਼ਨਾਵੇ।
ਸਖੀਆਂ ਦੇਵਣ ਆਣ ਵਧਾਈ, ਅੱਜ ਯਾਦ ਕਿਸੇ ਦੀ ਆਈ।

# ਜੀਵਨ ਇਕ ਕਹਾਣੀ

ਜੀਵਨ ਨਹੀਂ ਹੈ ਰੋਣਾ ਧੋਣਾ, ਜੀਵਨ ਨਹੀਂ ਵਿਆਕੁਲ ਹੋਣਾ।
ਜੀਵਨ ਹੈ ਇਕ ਪਿਆਰ ਦੀ ਦੌਲਤ, ਲੁਟਣੀ ਅਤੇ ਲੁਟਾਣੀ।
ਸਜਣਾ ! ਜੀਵਨ ਇਕ ਕਹਾਣੀ।

ਜੀਵਨ ਹੈ ਨਿੱਤ ਵਧਦੇ ਜਾਣਾ, ਨਿੱਤ ਹੀ ਝਰਨੇ ਵਾਂਗੂ ਗਾਣਾ।
ਵਿੰਗੇ ਟੇਢੇ ਰਾਹਾਂ ਤੋਂ ਨਾ, ਆਪਣੀ ਜਿੰਦ ਛਪਾਣੀ।
ਸਜਣਾ ! ਜੀਵਨ ਇਕ ਕਹਾਣੀ।

ਖਿੜਦਾ ਅਤੇ ਖਿੜਾਂਦਾ ਜੀਵਨ, ਦੁਨੀਆਂ ਨੂੰ ਨਸ਼ਿਆਂਦਾ ਜੀਵਨ।
ਟਿੱਬੇ ਖਾਈਆਂ ਪੂਰ ਕੇ ਸਾਰੇ, ਰੱਖੇ ਵੰਡ ਨਾ ਕਾਣੀ।
ਸਜਣਾ ! ਜੀਵਨ ਇਕ ਕਹਾਣੀ।

ਜੀਵਨ ਆਪਾ ਘੋਲ ਘੁਮਾਵੇ, ਦੁਖੀਆਂ ਦਾ ਦੁਖ ਦਰਦ ਵੰਡਾਵੇ।
'ਇਕੋ ਨੂਰ' ਹੀ ਸਭ ਨੂੰ ਵੇਖੇ, ਇਕੋ ਤਣਨ ਤਾਣੀ।
ਸਜਣਾ ! ਜੀਵਨ ਇਕ ਕਹਾਣੀ।

ਜੀਵਨ ਹੈ ਨਿਜ ਦੇਸ਼ ਲਈ ਮਰਨਾ, ਸੂਲੀ ਤੇ ਵੀ ਮੂਲ ਨ ਡਰਨਾ।
ਪਾਰਬ੍ਰਹਮ ਦਾ ਰੂਪ ਹੋ ਗਿਆ, ਜਿਸ ਇਹ ਰਮਜ਼ ਪਛਾਣੀ।
ਸਜਣਾ ! ਜੀਵਨ ਇਕ ਕਹਾਣੀ।

## ਹੁਣ ਮਾਹੀ ਫੇਰਾ ਪਾਓ ਜੀ !

ਇਹ ਨੈਣ ਤੈਨੂੰ ਭਾਲਦੇ, ਮੋਈ ਨੂੰ ਆ ਜਿਵਾਲ ਦੇ।

ਪੁਜੀ ਨ ਆਸ ਮਨ ਦੀ।
ਮੰਨਤਾਂ ਫਿਰਾਂ ਮੈਂ ਮੰਨਦੀ।
ਹੁਣ ਹੋਸ਼ ਰਹੀ ਨ ਤਨ ਦੀ।
ਸੂਰਤ ਨ ਡਿੱਠੀ ਚੰਨ ਦੀ।

ਆ ਮੋਹਣੀ ਸ਼ਕਲ ਵਿਖਾਲ ਦੇ, ਹਾਂ ਸਦਕੇ ਤੇਰੇ ਜਮਾਲ ਦੇ।
ਇਹ ਨੈਣ ਤੈਨੂੰ ਭਾਲਦੇ, ਮੋਈ ਨੂੰ ਆ ਜਿਵਾਲ ਦੇ।

ਹੁਣ ਤਾਂ ਪਿਆਰੇ ਦਰਸਦੇ, ਮਤਵਾਲੇ ਨੈਣ ਨੇ ਤਰਸਦੇ।

ਤਲੀਆਂ ਪਈ ਮੈਂ ਮਲਨੀਆਂ।
ਸਿਰ ਦੁਖ ਅਨੇਕਾਂ ਝਲਨੀਆਂ।
ਪਾਸੇ ਪਈ ਪਥੱਲਨੀਆਂ।
ਹਾਂ ਚਾਲ ਸੌ ਸੌ ਚਲਨੀਆਂ।

ਹੰਝੂ ਪਏ ਨੇ ਵਰਸਦੇ, ਦਰਸ਼ਨ ਨ ਕੀਤੇ ਵਰਸਦੇ।
ਹੁਣ ਤਾਂ ਪਿਆਟੇ ਦਰਸ ਦੇ, ਮਤਵਾਲੇ ਨੈਣ ਨੇ ਤਰਸਦੇ।

ਪਟਨੇ ਗਈ ਤਾਂ ਭਾਲਿਆ, ਤੈਨੂੰ ਮੈਂ ਕਲਗੀ ਵਾਲਿਆ।
ਰੋ ਰੋ ਸਮਾਂ ਹਾਂ ਕੱਟਦੀ।
ਨਈਂ ਰਾਤ ਕਾਲੀ ਕੱਟਦੀ।
ਦੁਖਾਂ ਦੀ ਪੂਣੀ ਵੱਟਦੀ।
ਆ ਕਲਗੀ ਵਾਲੇ ਰੱਟਦੀ।
ਨਿਹੁੰ ਨਾਲ ਤੇਰੇ ਲਾ ਲਿਆ, ਪਰ ਦੀਦਿਆਂ ਨੂੰ ਗਾਲਿਆ।
ਪਟਨੇ ਗਈ ਤਾਂ ਭਾਲਿਆ, ਤੈਨੂੰ ਮੈਂ ਕਲਗੀ ਵਾਲਿਆ।

ਦੁਖਾਂ ਵਲੇਵੇਂ ਵੱਲਿਆ, ਹਿਰਦਾ ਗਿਆ ਏ ਸੱਲਿਆ।
ਹੇ ਅਰਸ਼ੀ ਨੂਰੀ ਤਾਰਿਆ।
ਵਿਯੋਗ ਤਿਰੇ ਵਿਚ ਪਿਆਰਿਆ।
ਜੋਗਨ ਦਾ ਭੇਖ ਮੈਂ ਧਾਰਿਆ।
ਸੁਖ ਚੈਨ ਤੈਥੋਂ ਵਾਰਿਆ।
ਐਪਰ ਪਤਾ ਨਾ ਚੱਲਿਆ, ਹਾਂ ਨੀਰ ਨ ਜਾਏ ਠੱਲਿਆ।
ਦੁਖਾਂ ਵਲੇਵੇਂ ਵੱਲਿਆ, ਹਿਰਦਾ ਗਿਆ ਏ ਸੱਲਿਆ।

ਆ ਵਿਚ ਉਡੀਕਾਂ ਥੱਕ ਰਹੀ, ਮੈਂ ਰਾਹ ਤਿਰਾ ਹਾਂ ਤੱਕ ਰਹੀ।
ਨਾਂ ਦਿਲ ਮੇਰਾ ਕਲਪਾਉ ਜੀ।
ਨਾਂ ਨੈਣ ਮੇਰੇ ਤਰਸਾਉ ਜੀ।
ਕਲਗੀ ਦੀ ਝਲਕ ਦਿਖਾਉ ਜੀ।
ਹੁਣ ਮਾਹੀ ਫੇਰਾ ਪਾਉ ਜੀ।
ਬ੍ਰਿਹਾ ਦੇ ਆਵੇ ਪੱਕ ਰਹੀ, ਛਮ ਛਮ ਵਸੇਂਦੇ ਡੱਕ ਰਹੀ।
ਆ ਵਿਚ ਉਡੀਕਾਂ ਥੱਕ ਰਹੀ, ਮੈਂ ਰਾਹ ਤਿਰਾ ਹਾਂ ਤੱਕ ਰਹੀ।

# ਆ ਗਈ ਨਵੀਂ ਬਹਾਰ

ਫੁਲਾਂ ਉਤੇ ਜੋਬਨ ਆਇਆ, ਖੇਤਾਂ ਤੇ ਹਰਿਆਲੀ।
ਗੁਟਕੂੰ ਗੁਟਕੂੰ ਕਰਦੀ ਫਿਰਦੀ, ਰੱਤੇ ਭੂੜੇ ਵਾਲੀ।

ਸਰ੍ਹੋਆਂ ਉਤੇ ਪੀਲੇ ਫੁਲਾਂ, ਵਾਹ ਵਾਹ ਸ਼ਾਨ ਬਣਾਈ।
ਸੋਨੇ ਰੰਗੀ ਕੋਮਲ ਭੂਠੀ, ਆਪਣੇ ਸਿਰ ਤੇ ਪਾਈ।

ਅੰਗਾਂ ਅੰਦਰ ਨਵੇਂ ਹੁਲਾਰੇ, ਗੇੜੇ ਰਹੇ ਨੇ ਮਾਰ।
ਮੌਲ ਪਈ ਹੈ ਧਰਤੀ ਸਾਰੀ, ਆ ਗਈ ਨਵੀਂ ਬਹਾਰ।

ਚਿੱਟੀ ਚਿੱਟੀ ਨਿੱਘੀ ਧੁਪ ਨੇ, ਚਾਦਰ ਆਣ ਖਿਲਾਰੀ।
ਝਿਲ ਮਿਲ ੨ ਛੱਪੜ ਅੰਦਰ, ਲਗਦੀ ਖੂਬ ਪਿਆਰੀ।

ਮਿਠੇ ਮਿਠੇ ਪੌਣ ਦੇ ਬੁਲੇ, ਰੂਹ ਨੂੰ ਹਨ ਨਸ਼ਿਆਂਦੇ।
ਸਾਕੀ ਹਥੋਂ ਲੈ ਮਤਵਾਲੇ, ਗਟ ਗਟ ਪੀਂਦੇ ਜਾਂਦੇ।

ਮਦ–ਸ਼ਾਲਾ ਦੇ ਖੁਲੇ ਬੂਹੇ, ਰਹੇ ਨੇ ਵਾਜਾਂ ਮਾਰ।
ਤੂੰ ਵੀ ਆਕੇ ਦੋ ਘੁਟ ਪੀ ਲੈ, ਆ ਗਈ ਨਵੀਂ ਬਹਾਰ

ਪੂਰਬ ਵਲੋਂ ਲਾਲੀ ਗੂਹੜੀ, ਹੋਰ ਵੀ ਹੁੰਦੀ ਜਾਪੇ।
ਨੱਠ ਨੱਠਕੇ ਕੰਮ ਕਰਨ ਨੂੰ, ਜੀਅ ਪਿਆ ਕਰਦਾ ਆਪੇ।

ਨਵੇਂ ਜੋਸ਼ ਦੇ ਅੰਦਰ ਆਕੇ, ਵਾਗੀ ਵੱਗ ਨੂੰ ਛੇੜੇ।
ਖੇਤਾਂ ਅੰਦਰ ਰੌਣਕ ਦਿਸੇ, ਭਰੇ ਭਰੇ ਨੇ ਵਿਹੜੇ।

ਸ਼ੋਖ ਰਸੀਲੇ ਨੈਣਾਂ ਅੰਦਰ, ਆਇਆ ਨਵਾਂ ਖ਼ੁਮਾਰ।
ਉਮ੍ਹਲ ਪਏ ਅਰਮਾਨ ਦਿਲਾਂ ਦੇ, ਆ ਗਈ ਨਵੀਂ ਬਹਾਰ।

ਪ੍ਰਬਤ ਉਤੋਂ ਪਿਘਲਕੇ ਬਰਫਾਂ, ਨਦੀਆਂ ਬਣ ੨ ਆਵਣ।
ਦਿਲ ਵਿਚ ਲੈ ਕੇ ਤਾਂਘ ਮਿਲਣ ਦੀ, ਸਾਗਰ ਵਲੇ ਧਾਵਣ।

ਧਰਤੀ ਦੇ ਹਰ ਕਣ ਕਣ ਅੰਦਰ, ਨਵਾਂ ੨ ਕੁਝ ਦਿਸੇ।
ਤੁਰ ਪਈਆਂ ਧਰਤੀ ਦੀਆਂ ਵਾਰਾਂ, ਭੁਲ ਗਏ ਅਰਸ਼ੀ ਕਿਸੇ।

ਅਗੇ ਵਧ ਰਹੇ ਕਿਰਤੀ ਸਾਰੇ, ਅਜ ਦੁਲਾਂਘਾਂ ਮਾਰ।
ਸਾਮਰਾਜ ਨੂੰ ਪਿਸੂ ਪੈ ਗਏ, ਤਕ ਕੇ ਨਵੀਂ ਬਹਾਰ।

## ਜੀਵਨ ਨੇ ਮਉਲ ਪਏ

ਪੈਰਾਂ 'ਚ ਛਾਲੇ ਪੈ ਗਏ, ਮਾਰੂ ਥੱਲਾਂ 'ਚ ਨੱਸ।
ਪੈਂਦੀ ਨ ਤੱਤੀ ਸੱਸੀ ਨੂੰ ਪੁੰਨੂੰ ਦੀ ਕਿਧਰੇ ਦੱਸ।

ਅੱਲ੍ਹੇ ਅਜੇ ਇਹ ਜ਼ਖਮ ਨੇ ਤੇਰੇ ਵਯੋਗ ਵਿਚ।
ਵੱਜਦੇ ਨੇ ਤੀਰ ਮੇਹਨਿਆਂ ਦੇ ਉਤੋਂ ਕੱਸ ਕੱਸ।

ਬੇਸ਼ਕ ਬਹਾਰ ਆਉਣ ਤੇ ਜੀਵਨ ਨੇ ਮੌਲ ਪਏ,
ਤੇਰੇ ਬਗੈਰ ਫਿੱਕਾ ਏ ਜੀਵਨ ਦਾ ਸਾਰਾ ਰੱਸ।

ਪਿਛੋਂ ਜਵਾਬ ਦੇਣਾ ਸੀ ਜੇ ਸਾਨੂੰ ਪਿਆਰਿਆ,
ਪਹਿਲੋਂ ਪ੍ਰੀਤ ਪਾਉਣੀ ਸੀ ਤੂੰ ਕਾਹਨੂੰ ਹੱਸ ਹੱਸ।

ਸਾਕੀ ਪਿਲਾ ਸ਼ਰਾਬ ਤੂੰ ਅੱਜ ਸਾਨੂੰ ਲੋੜ੍ਹ ਕੇ,
ਇਸ ਦੇ ਬਗੈਰ ਚਾਹੀਦਾ ਸਾਨੂੰ ਨ ਕੁਝ ਵੀ ਬੱਸ।

ਜਲਵਾ ਨਸੀਬ ਹੋਇਆ ਨਾ ਉਸ ਨਾਜ਼ਨੀਨ ਦਾ,
ਮੱਥੇ ਅਸਾਂ ਦੇ ਗਏ ਨੇ ਦਰ ਓਸ ਉਤੇ ਘੱਸ।

# ਮੈਂ ਨਹਾਂ ਲਿਖਣੇ ਗੀਤ ਪੁਰਾਣੇ

ਮੈਂ ਨਹੀਂ ਲਿਖਣੇ ਗੀਤ ਪੁਰਾਣੇ।

ਬੁੱਸੇ ਹੋਏ ਮੈਂ ਗੀਤ ਲਿਖਾਂ ਕੀ, ਝੂਠੀ ਕੀਤੀ ਪ੍ਰੀਤ ਲਿਖਾਂ ਕੀ।
ਮਤਲਬ ਦੇ ਸਭ ਮੀਤ ਲਿਖਾਂ ਕੀ, ਮੈਂ ਗਾਵਾਂਗਾ ਨਵੇਂ ਤਰਾਨੇ।

ਮੈਂ ਨਹੀਂ ਲਿਖਣੇ ਗੀਤ ਪੁਰਾਣੇ।

ਕਾਣੀ ਵੰਡ ਮੈਂ ਰਹਿਣ ਨਹੀਂ ਦੇਣੀ, ਧੌਂਸ ਕਿਸੇ ਦੀ ਸਹਿਣ ਨਹੀਂ ਦੇਣੀ।
ਪਤ ਕਿਸੇ ਦੀ ਲਹਿਣ ਨਹੀਂ ਦੇਣੀਂ,ਹੁਣ ਨਹੀਂ ਸੁਨਣੇ ਨਵੇਂ ਬਹਾਨੇ।

ਮੈਂ ਨਹੀਂ ਲਿਖਨੇ ਗੀਤ ਪੁਰਾਣੇ।

ਕੋਈ ਨ ਹੱਕ ਕਿਸੇ ਦਾ ਖਾਊ, ਪੂੰਜੀਦਾਰ ਨ ਕੋਈ ਦਬਾਊ।
ਮਿਹਨਤ ਸਿਟੇ ਨਵੇਂ ਲਿਆਊ, ਬਦਲ ਜਾਣਗੇ ਤਾਜ, ਖਜ਼ਾਨੇ।

ਮੈਂ ਨਹੀਂ ਲਿਖਣੇ ਗੀਤ ਪੁਰਾਣੇ।

ਰਹਿਣਾ ਨਹੀਂ ਤਕਦੀਰ ਤੇ ਸ਼ਾਕਰ, ਮੈਂ ਨਹੀਂ ਬਨਣਾ ਮੌਜੀ ਠਾਕਰ।
ਰਹਿਣਾ ਨਹੀਂ ਹੁਣ ਕਿਸੇ ਦਾ ਚਾਕਰ, ਮੇਰੇ ਹੁਣ ਨੇ ਨਵੇਂ ਨਿਸ਼ਾਨੇ।

ਮੈਂ ਨਹੀਂ ਲਿਖਣੇ ਗੀਤ ਪੁਰਾਣੇ।

ਜੰਗ ਅਮਨ ਨੂੰ ਖਹਿਣ ਨਹੀਂ ਦੇਣਾ,ਮਾੜੇ ਨੂੰ ਹੁਣ ਢਹਿਣ ਨਹੀਂ ਦੇਣਾ।

ਅਗੇ ਤੋਂ ਇਹ ਰਹਿਣ ਨਹੀਂ ਦੇਣਾ, ਦੋ ਤਲਵਾਰਾਂ ਇਕ ਮਿਆਨੇ।

ਮੈਂ ਨਹੀਂ ਲਿਖਣੇ ਗੀਤ ਪੁਰਾਣੇ।

ਉਚਾ ਆਪਣਾ ਦੇਸ ਖੜਾਂਗਾ, ਆਪਣੀ ਕਿਸਮਤ ਆਪ ਘੜਾਂਗਾ।
ਜੀਵਨ ਲਈ ਮੈਂ ਘੋਲ ਲੜਾਂਗਾ, ਧਾਂਕ ਪਵੇਗੀ ਵਿਚ ਜ਼ਮਾਨੇ।

ਮੈਂ ਨਹੀਂ ਲਿਖਣੇ ਗੀਤ ਪੁਰਾਣੇ।

# ਮੈਂ ਕੀ ਕਰਾਂ ?

ਮੇਰੇ ਬੁਲ੍ਹੀਂ ਲੱਗੀ ਮੁਹਰ ਨੀ, ਮੈਂ ਕੀ ਕਰਾਂ।
ਮੈਨੂੰ ਇਸ਼ਕ ਨੇ ਪਾਇਆ ਜ਼ੋਰ ਨੀ, ਮੈਂ ਕੀ ਕਰਾਂ।
ਮੇਰੇ ਸੀਨੇ ਅੱਗ ਪਈ ਬੱਲਦੀ, ਮੈਂ ਕੀ ਕਰਾਂ।
ਮੇਰੀ ਪੇਸ਼ ਨ ਕੋਈ ਚੱਲਦੀ, ਮੈਂ ਕੀ ਕਰਾਂ।
ਮੈਂ ਪ੍ਰੀਤ ਤੇਰੀ ਵਿਚ ਚੂਰ ਨੀ, ਮੈਂ ਕੀ ਕਰਾਂ।
ਕਿਉਂ ਰਹੇਂ ਤੂੰ ਮੈਥੋਂ ਦੂਰ ਨੀ, ਮੈਂ ਕੀ ਕਰਾਂ।
ਮੈਨੂੰ ਸੁਪਨੇ ਤੇਰੇ ਆਂਵਦੇ, ਮੈਂ ਕੀ ਕਰਾਂ।
ਇਹ ਖਿੱਚ ਨੇ ਤੇਰੀ ਪਾਂਵਦੇ, ਮੈਂ ਕੀ ਕਰਾਂ।
ਮੈਨੂੰ ਬ੍ਰਿਹੋਂ ਲੂਹੀ ਜਾਂਵਦਾ, ਮੈਂ ਕੀ ਕਰਾਂ।
ਮੈਨੂੰ ਚੈਨੀ ਘੜੀ ਨ ਆਂਵਦਾ, ਮੈਂ ਕੀ ਕਰਾਂ।
ਮੇਰੇ ਦਿਲ ਵਿਚ ਘੁੰਮਨ ਘੇਰੀਆਂ, ਮੈਂ ਕੀ ਕਰਾਂ।
ਤੂੰ ਲਏਂ ਨ ਸਾਰਾਂ ਮੇਰੀਆਂ, ਮੈਂ ਕੀ ਕਰਾਂ।
ਤੂੰ ਵਾਰ ਕਟੇਂ ਅਨਭੋਲ ਨੀ, ਮੈਂ ਕੀ ਕਰਾਂ।
ਮੇਰੇ ਸਬਰ ਦਾ ਲੁਟਿਆ ਬੋਲ੍ਹ ਨੀ, ਮੈਂ ਕੀ ਕਰਾਂ।
ਤੂੰ ਖੇੜਿਆਂ ਦੇ ਵਸ ਪੈ ਗਈ, ਮੈਂ ਕੀ ਕਰਾਂ।
ਮੇਰੇ ਦਿਲ ਦੀ ਦਿਲ ਵਿਚ ਰਹਿ ਗਈ, ਮੈਂ ਕੀ ਕਰਾਂ।

# ਮੈਂ ਅਜ ਜਾਣਾ ਦੂਰ ਦੁਰੇਡੇ

ਮੈਂ ਅਜ ਜਾਣੈ ਦੂਰ ਦੁਰੇਡੇ ।
ਰਾਤ ਹਿਜਰ ਦੀ ਵੱਢ ਵੱਢ ਖਾਵੇ ।
ਕੂਲੀ ਸੇਜ ਨ ਮਨ ਨੂੰ ਭਾਵੇ ।
ਪਲ ਪਲ ਪਿਛੋਂ ਭਰਦੀ ਹਾਵੇ ।
ਜੀਵਨ ਮਸਲੇ ਹੋ ਗਏ ਟੇਢੇ ।
ਮੈਂ ਅਜ ਜਾਣਾ ਦੂਰ ਦੁਰੇਡੇ ।
ਜਿਉਂ ੨ ਪੈਣ ਇਹ ਮੀਂਹ ਦੀਆਂ ਕਣੀਆਂ ।
ਤਿਉਂ ਤਿਉਂ ਸੀਨੇ ਖੁਭਣ ਅਣੀਆਂ ।
ਮੈਂ ਹੀ ਜਾਣਾਂ ਜਿਨੂੰ ਬਣੀਆਂ ।
ਨਿੱਕੀ ਜਿੰਦ ਤਸੀਹੇ ਕੇਡੇ ।
ਮੈਂ ਅਜ ਜਾਣੇ ਦੂਰ ਦੁਰੇਡੇ ।
ਦਿਲ ਦਾ ਭੇਤ ਮੈਂ ਕਿਨੂੰ ਦਸਾਂ ?
ਵਿਚੋਂ ਰੋਵਾਂ ਉਤੋਂ ਹਸਾਂ ।
ਪਾ ਪਾ ਪਜ ਮੈਂ ਬਾਹਰ ਨਸਾਂ ।
ਦਰ ਦਰ ਧਕੇ ਥਾਂ ਥਾਂ ਠੇਡੇ ।
ਮੈਂ ਅਜ ਜਾਣੇ ਦੂਰ ਦੁਰੇਡੇ ।

ਜਦ ਦਾ ਪ੍ਰੀਤ-ਨਸ਼ਾ ਮੈਂ ਪੀਤਾ।
ਕੱਤਣ ਤੁੰਮਣ ਮੈਂ ਨਾ ਕੀਤਾ।
ਪਾਟ ਗਿਆ ਤਾਂ ਮੈਂ ਨਾ ਸੀਤਾ।
ਕਰਮ ਕਾਂਡ ਤੋਂ ਰਹਾਂ ਪਰੇਡੇ।
ਮੈਂ ਅਜ ਜਾਣਾ ਦੂਰ ਦੁਰੇਡੇ।
ਨੌਸਰ ਬਾਜ਼ੀ ਕੂੜ ਵਿਖਾਵਾ।
ਬਾਹਰੋਂ ਸ਼ਾਂਤ ਤੇ ਅੰਦਰੋਂ ਲਾਵਾ।
ਕਰ ਲਿਆ ਜਗ ਦਾ ਮੈਂ ਪਰਤਾਵਾ।
ਬੰਦੇ ਨੇ ? ਜਾਂ ਹੈਣ ਛਲੇਡੇ ?
ਮੈਂ ਅਜ ਜਾਣਾ ਦੂਰ ਦੁਰੇਡੇ।
ਸੀਨੇ ਅੰਦਰ ਪਿਆਰ ਲਕੋਈ।
ਮੈਂ ਮਤਵਾਲੀ ਬਾਉਰੀ ਹੋਈ।
ਜੋ ਉਹ ਵੇਖੇ, ਵੇਖਾਂ ਸੋਈ।
ਅੰਦਰ ਬਾਹਰ ਉਹੋ ਖੇਡੇ।
ਮੈਂ ਅਜ ਜਾਣਾ ਦੂਰ ਦੁਰੇਡੇ।
ਦੂਰ ਅਜੇ ਹੈ ਮੰਜ਼ਲ ਮੇਰੀ।
ਮੈਂ ਅਧਵਾਟੇ ਅਜੇ ਬਥੇਰੀ।
ਪਰ ਮੇਰੀ ਹੈ ਆਸ ਲੰਮੇਰੀ।
ਮੇਰੇ ਦਾਈਏ ਪਰਬਤ ਜੇਡੇ।
ਮੈਂ ਅਜ ਜਾਣੇ ਦੂਰ ਦੁਰੇਡੇ।

# ਬਹਾਰਾਂ ਆ ਗਈਆਂ ਨੇ

ਬਹਾਰਾਂ ਆ ਗਈਆਂ ਨੇ ਚਮਨ ਤੇ ਨਿੱਘੀਆਂ ਹਵਾਵਾਂ ਨੇ।
ਹੁਸਨ ਦੀ ਉਮਰ ਨੂੰ ਮਧਰਾ ਪਿਲਾ ਦਿਤੀ ਏ ਚਾਵਾਂ ਨੇ।
ਗੁਲਾਬੀ ਹੋਠ ਯੁਵਤੀ ਦੇ ਗੁਲਾਬੀ ਹੋਰ ਹੋ ਗਏ ਨੇ।
ਸ਼ਰਾਬੀ ਵਾਯੂ ਮੰਡਲ ਵਿਚ ਸ਼ਰਾਬੀ ਹੋਰ ਹੋ ਗਏ ਨੇ।
ਇਹ ਭੌਰੇ ਬੈਠ ਕੇ ਕਲੀਆਂ ਤੇ ਮਿੱਠੇ ਗੀਤ ਗਾਂਦੇ ਨੇ।
ਤੇ ਨਗ਼ਮੇ ਪਿਆਰ ਦੇ ਭਿੱਜੇ ਉਹ ਥਾਂ ਥਾਂ ਡੋਲ੍ਹ ਜਾਂਦੇ ਨੇ।
ਹੁਣ ਰੌਣਕ ਵਧ ਗਈ ਏ ਹੋਰ ਵੀ ਪਨਘਟ ਤੇ ਨਾਰਾਂ ਦੀ।
ਤੇ ਵੇਦਨ ਹੋਰ ਵੀ ਵਧ ਗਈ ਏ ਦਿਲੀਂ ਵਸੇ ਪਿਆਰਾਂ ਦੀ।
ਪਰ ਮੇਰੇ ਪਿਆਰ ਦੇ ਸੁਪਨੇ ਅਜੇ ਸਾਕਾਰ ਹੋਣੇ ਨੇ।
ਮੈਂ ਲਗੇ ਦਾਗ਼ ਬ੍ਰਿਹੋਂ ਦੇ ਉਡੀਕਾਂ ਨਾਲ ਧੋਣੇ ਨੇ।
ਅਜੇ ਤਾਂ ਅਲ੍ਹੈ ਦਰਦਾਂ ਦੀ ਮਿਰੀ ਲੰਮੀ ਕਹਾਣੀ ਏਂ।
ਅਜੇ ਤਾਂ ਪਿਆਰ ਦੀ ਦੁਨੀਆਂ ਮੈਂ ਆਪਣੀ ਖ਼ੁਦ ਵਸਾਣੀ ਏਂ।
ਦੁਖਾਂ ਦਾ ਰਾਗ ਸੁਣ ਕੇ ਹੋ ਰਿਹਾ ਦਿਲ ਚੂਰ ਧਰਤੀ ਦਾ।
ਯੁਗਾਂ ਤੋਂ ਆ ਰਿਹਾ ਬਿਮਾਰ ਹੈ ਸੰਧੂਰ ਧਰਤੀ ਦਾ।
ਅਜੇ ਮਜ਼ਦੂਰ ਦੇ ਸਿਰ ਤੇ ਇਹ ਪਲਦੇ ਸੇਠ ਦਿਸਦੇ ਨੇ।
ਹਜ਼ਾਰਾਂ ਕੂਹਜ ਬਾਕੀ ਨੇ ਜੋ ਮਹਿਲਾਂ ਹੇਠ ਦਿਸਦੇ ਨੇ।

ਅਜੇ ਤਾਂ ਪਿਆਰ ਦੇ ਨਾਂ ਤੇ ਹਜ਼ਾਰਾਂ ਲੋਕ ਠੱਗਦੇ ਨੇ।
ਤੇ ਸਭਿਆਚਾਰ ਦੇ ਨਾਂ ਤੇ ਹਜ਼ਾਰਾਂ ਲੋਕ ਠੱਗਦੇ ਨੇ।
ਅਜੇ ਤਾਂ ਧਰਮ ਦੇ ਹੇਠਾਂ ਹਜ਼ਾਰਾਂ ਐਬ ਪਲਦੇ ਨੇ।
ਅਜੇ ਬਾਜ਼ਾਰ ਦੇ ਅੰਦਰ ਹਜ਼ਾਰਾਂ ਖੋਟ ਚਲਦੇ ਨੇ।
ਅਜੇ ਧਨਵਾਨ ਦੀ ਖਾਤਰ ਜਵਾਨੀ ਰੂਪ ਵਿਕਦਾ ਏ।
ਅਜੇ ਸੈਆਂ ਗ਼ਰੀਬਾਂ ਤੇ ਹੈ ਭਾਰੂ ਬੋਲ ਇਕ ਦਾ ਏ।
ਅਜੇ ਜੰਗ ਬਾਜ਼ ਦੁਨੀਆਂ ਤੇ ਹਵਾਈਆਂ ਹੋਰ ਛੱਡਦੇ ਨੇ।
ਅਮਨ ਦੇ ਨਾਮ ਹੇਠਾਂ ਉਹ ਗਲਾ ਜਨਤਾ ਦਾ ਵੱਢਦੇ ਨੇ।
ਹੈ ਖਤਰਾ ਅਮਨ ਨੂੰ ਕਿਧਰੇ ਕਿਤੇ ਇਨਸਾਨ ਨੂੰ ਖਤਰਾ
ਇਹ ਖਤਰਾ ਵਧ ਗਿਆ ਏਨਾ ਕਿ ਹੈ ਭਗਵਾਨ ਨੂੰ ਖਤਰਾ।
ਮੈਂ ਡਰਦਾ ਹਾਂ ਕਿ ਪਾਣੀ ਸਾਗਰਾਂ ਦਾ ਜੰਮ ਨ ਜਾਵੇ।
ਹਵਾਵਾਂ ਦੀ ਸੁਰੀਲੀ ਲੈਅ ਕਿਧਰੇ ਥੰਮ ਨ ਜਾਵੇ।
ਜਵਾਨੀ ਮੌਲ ਨਹੀਂ ਸਕਦੀ ਸੰਗੀਨਾਂ ਦੇ ਸਹਾਰੇ ਤੇ।
ਸੁਹੱਪਣ ਆ ਨਹੀਂ ਸਕਦਾ ਮਸ਼ੀਨਾਂ ਦੇ ਇਸ਼ਾਰੇ ਤੇ।
ਕਲੀ ਬਾਰੂਦ ਦਾ ਅੰਜਨ ਲਗਾ ਕੇ ਕਿਸ ਨੂੰ ਤੱਕੇਗੀ?
ਚਮਨ ਦੀ ਸੜ ਰਹੀ ਧਰਤੀ ਭਲਾ ਕੀ ਮਹਿਕ ਛੱਡੇਗੀ?
ਜੇ ਦਈਏ ਹੱਕ ਜੀਵਨ ਦਾ ਤਾਂ ਸਮਝੋ ਆਪ ਜੀਵਾਂਗੇ।
ਖੁਸ਼ੀ ਸੰਸਾਰ ਥੀਵੇਗਾ ਤਾਂ ਆਪਾਂ ਨਾਲ ਥੀਵਾਂਗੇ।
ਡਰਾਈਏ ਹੋਰਨਾਂ ਨੂੰ ਨਾ ਕਿਸੇ ਤੋਂ ਆਪ ਨਾ ਡਰੀਏ।
ਹੁਣ ਆਵੋ ਅਮਨ ਦੇ ਅੰਦਰ ਸਦੀਵੀ ਜ਼ਿੰਦਗੀ ਭਰੀਏ।

## ਲਾਲ ਸਿਤਾਰਾ

ਅੰਧਿਆਰੇ ਅਸਮਾਨ ਦੇ ਮੱਥੇ ਤੋਂ
ਕਾਲਖ ਦਾ ਧੱਬਾ ਛੁੱਟ ਗਿਆ।
ਲਉ ਲਾਲ ਸਵੇਰਾ ਜਾਗ ਪਿਆ,
ਤੇ ਰਾਤ ਦਾ ਸਾਹ ਹੁਣ ਟੁੱਟ ਗਿਆ।
ਗ਼ਫ਼ਲਤ ਦਾ ਰਾਜ ਨਿਖੁੱਟ ਗਿਆ,
ਅਹੁ ਲਾਲ ਸਿਤਾਰਾ ਜਾਗ ਪਿਆ।

ਲਹਿਰਾਂ ਨੇ ਪਾਸਾ ਪਰਤ ਲਿਆ,
ਸਾਹਿਲ ਦੇ ਕਿਨਾਰੇ ਜਾਗ ਪਏ।
ਦਰਿਆ ਦੇ ਹਨੇਰੇ ਸੀਨੇ ਵਿਚ,
ਸੁੱਤੇ ਹੋਏ ਧਾਰੇ ਜਾਗ ਪਏ।
ਅਹੁ ਹੜ੍ਹ ਦੇ ਨਜ਼ਾਰੇ ਜਾਗ ਪਏ।
ਅਹੁ ਲਾਲ ਸਿਤਾਰਾ ਜਾਗ ਪਿਆ।

ਜ਼ਾਲਮ ਦਾ ਬੇੜਾ ਡੁਬ ਰਿਹਾ,
ਅੱਜ ਖ਼ੂਨ ਭਰੇ ਮੈਦਾਨਾਂ ਵਿਚ।

ਮਜ਼ਲੂਮ ਦੀ ਬੇੜੀ ਤਰ ਪਈ ਏ,
ਕਾਲੇ ਤੇ ਲਾਲ ਤੂਫ਼ਾਨਾਂ ਵਿਚ।
ਤਰਥੱਲ ਮਚੀ ਅਰਮਾਨਾਂ ਵਿਚ।
ਅਹੁ ਲਾਲ ਸਿਤਾਰਾ ਜਾਗ ਪਿਆ।

ਨਿਰਧਨ ਦੇ ਸੁੱਕੇ ਚਿਹਰੇ ਤੇ,
ਆਸ਼ਾ ਦੀ ਲਾਲੀ ਆਉਂਦੀ ਏ।
ਮਜ਼ਦੂਰ ਦੇ ਸਾਦੇ ਮੱਥੇ ਤੇ,
ਪ੍ਰਸੰਨਤਾ ਅੱਜ ਲਹਿਰਾਉਂਦੀ ਏ।
ਧਰਤੀ ਵੀ ਛਬਿ ਦਿਖਲਾਉਂਦੀ ਏ,
ਅਹੁ ਲਾਲ ਸਿਤਾਰਾ ਜਾਗ ਪਿਆ।

ਇਕ ਲਹੂ ਜਿਹਾ ਵਸਿਆ ਲੋਹੜੇ ਦਾ,
ਦੌਲਤ ਦੇ ਭਰੇ ਮਕਾਨਾਂ ਤੇ।
ਇਕ ਅੱਗ ਜਿਹੀ ਲੱਗੀ ਚਹੁੰ ਤਰਫੀਂ,
ਜਨ-ਦੋਖੀ ਦੇ ਅਰਮਾਨਾਂ ਤੇ।
ਪਈ ਬਿਜਲੀ ਬਈ-ਇਮਾਨਾਂ ਤੇ,
ਅਹੁ ਲਾਲ ਸਿਤਾਰਾ ਜਾਗ ਪਿਆ।

ਤਾਜਾਂ ਦੀ ਝਿਲਮਿਲ ਵਿਸਰ ਗਈ,
ਮਿਹਨਤ ਦੀ ਕਿਸਮਤ ਜਾਗ ਪਈ।

ਤਕਦੀਰ ਦੀ ਸੁਰਤੀ ਮੁੜ ਪਈ ਏ,
ਕੁਚਲੀ ਹੋਈ ਗ਼ੈਰਤ ਜਾਗ ਪਈ।
ਮਜ਼ਦੂਰ ਦੀ ਇੱਜ਼ਤ ਜਾਗ ਪਈ।
ਅਹੁ ਲਾਲ ਸਿਤਾਰਾ ਜਾਗ ਪਿਆ।

ਸਦੀਆਂ ਤੋਂ ਧੁਖਦੇ ਆਦਮ ਦਾ,
ਰੰਜ ਦੂਰ ਦਿਲਾਂ ਦਾ ਹੋਣਾ ਏਂ।
ਅਨੁਭਵ ਦੀ ਦੁਨੀਆਂ ਝੂਮ ਉਠੀ,
ਮਿੱਟੀ ਦਾ ਕਣ-ਕਣ ਸੋਨਾ ਏਂ।
ਲੁੱਟ-ਖਾਣੇ ਟੋਲੇ ਰੋਣਾ ਏਂ!
ਅਹੁ ਲਾਲ ਸਿਤਾਰਾ ਜਾਗ ਪਿਆ।

## ਗਜ਼ਲ

ਮਨੋਂ ਭੁਲਾਵੇ ਕਿੱਦਾਂ ਕੋਈ ਨੈਣਾਂ ਵਿਚ ਵਸਾਏ ਨੂੰ।
'ਧੱਕੇ ਮਾਰ ਕੇ ਕੱਢ ਨ ਦਈਏ ਆਪਣੇ ਦਰ ਤੇ ਆਏ ਨੂੰ।
ਇਸ਼ਕ ਨ ਵੇਖੇ ਉੱਚਾ ਨੀਵਾਂ ਇਸ ਦੇ ਰਾਹ ਅਵੱਲੇ ਨੇ,
ਇਹ ਤਾਂ ਆਪਣੇ ਵਾਂਗੂ ਜਾਣੇ ਆਪਣੇ ਅਤੇ ਪ੍ਰਾਏ ਨੂੰ।
ਦਿਲ ਦਾ ਧੂੰਆਂ ਬਾਹਰ ਨ ਕੱਢ ਤੂੰ ਸਿੱਪੀ ਤੋੜ ਨ ਭੇਤਾਂ ਦੀ,
ਲੁੱਟੀ ਜਾਏ ਨ ਦਿਲ ਦੀ ਪੂੰਜੀ ਭੇਤ ਨ ਦੇ ਹਮਸਾਏ ਨੂੰ।
ਸਾਕ ਸਬੰਧੀ ਯਾਰ ਪਿਆਰੇ ਦੂਰੋਂ ਵੇਖ ਕੇ ਨਸਦੇ ਨੇ,
ਕੌਣ ਬਿਠਾਏ ਲਾਗੇ ਆਪਣੇ ਪ੍ਰੀਤਮ ਦੇ ਠੁਕਰਾਏ ਨੂੰ।
ਸਮੇਂ ਦੇ ਘੋੜੇ ਤਿਆਰ ਖੜੇ ਨੇ ਤੂੰ ਵੀ ਤੋਸ਼ਾ ਬੰਨ੍ਹ ਲੈ ਹੁਣ,
ਫੇਰ ਰੋਣ ਦਾ ਕੀ ਹੈ ਫਾਇਦਾ ਹਥੋਂ ਵਕਤ ਵਿਹਾਏ ਨੂੰ?
ਸਭ ਤੋਂ ਠੰਡੇ ਸਭ ਤੋਂ ਨਿੱਘੇ ਸਭ ਤੋਂ ਉਤਮ ਸਭ ਤੋਂ ਉਜਲ,
ਸਦਾ ਸਲਾਮਤ ਰਖੇ ਦਾਤਾ ਸਿਰ ਤੇ ਮਾਂ ਦੇ ਸਾਏ ਨੂੰ।
ਏਸੇ ਸਦਕਾ ਕਾਇਮ ਹੈ ਤੇਰੀ ਦੁਨੀਆਂ ਅੰਦਰ ਅਨਖ ਤੇ ਇਜ਼ਤ,
ਸਾਂਭ ਕੇ ਰਖ 'ਮਤਵਾਲੇ' ਆਪਣੇ ਇਸ਼ਕ ਦੇ ਇਸ ਸਰਮਾਏ ਨੂੰ।

ਇਸ ਕਾਵਿ-ਸੰਗ੍ਰਹਿ ਵਿਚ ਗਜ਼ਲ
ਤੇ ਗੀਤ ਪ੍ਰਧਾਨ ਹਨ। 'ਮਤਵਾਲਾ
ਪੰਜਾਬੀ ਸਾਹਿਤ-ਮਧਿਰਾ ਨੂੰ ਚਿਰ ਤੋ
ਪੀਂਦਾ ਚਲਾ ਆ ਰਿਹਾ ਹੈ ਤੇ ਅੱਜ ਉਹ
ਖੀਵਾ ਹੋ ਕੇ ਕਿਸੇ ਦੀ ਯਾਦ ਵਿਚ ਗੀ
ਕਹਿ ਰਿਹਾ ਹੈ ਤੇ ਜ਼ਿੰਦਗੀ ਦੇ ਸੋਜ਼ ਦ
ਕੁੜਿਤੱਣ ਨੂੰ ਪੀਂਦਾ ਹੋਇਆ ਗਜ਼ਲ
ਰਾਹੀਂ ਜੀਵਨ ਫਲਸਫੇ ਦਾ ਪ੍ਰਗਟਾਵ
ਕਰਦਾ ਦਿਸਦਾ ਹੈ। ਕਵੀ ਨੂੰ ਜ਼ਿੰਦਗੀ
ਇਕ ਗੀਤ ਜਾਂ ਸਾਜ਼ ਅਨੁਭਵ ਹੁੰਦੀ
ਜਾਂ ਫਿਰ ਇਕ ਵੱਡਾ ਸੰਗ੍ਰਾਮ ਤੇ ਅਜਿਹ
ਸੰਗਮ, ਜਿਸ ਤੇ ਆ ਕੇ ਹਿਜਰ ਤੇ ਵਸ
ਮਿਲ ਜਾਂਦੇ ਹਨ। ਉਸ ਨੂੰ ਸਜਣਾਂ ਬਾਝ
ਉਹ ਫਿਕੀ ਜਾਪਦੀ ਹੈ।

'ਮਤਵਾਲਾ' ਜੀਵਨ ਮਾਰਗ ਦਾ
ਇਕ ਪਗਲਾ ਰਾਹੀ ਹੈ, ਜਿਹੜਾ ਮੂਸ
ਵਾਂਗ ਯਾਰ ਦਾ ਜਲਵਾ ਵੇਖਕੇ ਬੇਹੋ
ਨਹੀਂ ਹੁੰਦਾ, ਸਗੋਂ ਜਿਸ ਨੂੰ ਅਗ
ਨਿਗਮ ਦੀ ਸਾਰ ਹੋ ਜਾਂਦੀ ਹੈ।

ਇਸ ਸੰਗ੍ਰਹਿ ਵਿਚ ਸਮਾਜਕ
ਸਦਾਚਾਰਕ ਤੇ ਲੋਕ ਜੀਵਨ ਦੀਆਂ ਵ
ਬਹੁਤ ਸਾਰੀਆਂ ਕਵਿਤਾਵਾਂ ਹਨ।

ਮੈਨੂੰ ਆਸ ਹੈ ਕਿ 'ਮਤਵਾਲਾ' ਜੇਕਰ
ਇਸੇ ਤਰ੍ਹਾਂ 'ਕਾਵਿ-ਰਸ' ਪੀ ਪੀ ਲਿਖਦ
ਰਿਹਾ ਤਾਂ ਨਿਰਸੰਦੇਹ ਇਕ ਦਿਨ ਪੰਜਾਬ
ਜਗਤ ਨੂੰ ਹੋਰ ਚੰਗੀਆਂ ਰਚਨਾਵਾਂ ਵੀ
ਪ੍ਰਦਾਨ ਕਰ ਸਕੇਗਾ।

ਜੀਤ ਸਿੰਘ 'ਸੀਤਲ'
ਡਾਇਰੈਕਟਰ ਪੰਜਾਬੀ ਵਿਭਾਗ ਪੰਜਾਬ
ਪਟਿਆਲਾ।

ਸ੍ਰ: [illegible] ਸ ਕਿਤਾਬ ਦੇ ਕੁਝ ਗੀਤ [illegible] ਕਿ ਮੋਹਨ ਸਿੰਘ ਸਾਡੇ ਦੇਸ਼ ਦੇ [illegible] ਹੈ ਜਿਨ੍ਹਾਂ ਦੇ ਸੀਨੇ ਵਿਚ ਮੁਲਕ ਦੀ [illegible] ਇਕ ਭਾਂਬੜ ਬਲਦਾ ਏ ਅਤੇ ਜਿਨ੍ਹਾਂ ਦੇ ਜੀ ਵਿ[illegible]ਾ ਏ ਕਿ ਗ਼ਰੀਬੀ, ਲਾ ਇਲਮੀ ਫ਼ਿਰਕਾਪ੍ਰਸਤੀ, [illegible]ਜ਼ਬਾਨ ਪ੍ਰਸਤੀ ਅਤੇ ਇਲਾਕਾ ਪ੍ਰਸਤੀ ਦੇ ਜ਼ਹਿਰ ਨੂੰ [illegible]ਤਮ ਕਰ ਕੇ ਮੁਲਕ ਵਿਚ ਏਕਤਾ, ਦੇਸ਼ ਪਿਆਰ, ਇਲਮ ਅਤੇ ਖ਼ੁਸ਼ਹਾਲੀ ਦਾ ਅੰਮ੍ਰਿਤ ਜਗਾ ਦਈਏ। [illegible]ਨ੍ਹਾਂ ਦਾ ਜੀ ਕਰਦਾ ਏ ਕਿ ਸਿਰਫ਼ ਥੋੜੇ ਜਹੇ ਸੇਠ [illegible] ਸ਼ਾਹੂਕਾਰ ਨਹੀਂ ਬਲਕਿ ਸਾਰਾ ਮੁਲਕ ਖ਼ੁਸ਼ਹਾਲ ਹੋਵੇ। ਇਹ ਭਾਵਨਾ ਪ੍ਰਸ਼ੰਸਾ ਦੇ ਯੋਗ ਹੈ।

ਇਹ ਉਹ ਭਾਵਨਾ ਏ ਜਿਸ ਦੀ ਅੱਜ ਮੁਲਕ ਨੂੰ ਜ਼ਰੂਰਤ ਹੈ ਅਤੇ ਜਿਸ ਦੀ ਸਫਲਤਾ ਹੀ ਮੁਲਕ ਦੀ ਸਫਲਤਾ ਹੈ। 'ਮਤਵਾਲਾ' ਜੀ ਨੇ ਇਸ ਭਾਵਨਾ ਨੂੰ ਆਪਣੇ ਗੀਤਾਂ ਅਤੇ ਕਵਿਤਾਵਾਂ ਰਾਹੀਂ ਪ੍ਰਗਟ ਕੀਤਾ ਹੈ। ਕਵੀ ਦਾ ਕੋਮਲ ਦਿਲ ਕਿਧਰੇ ਮੁਲਕ ਦੇ ਦੁਖ ਨੂੰ ਵੇਖ ਕੇ ਮੋਤੀਆਂ ਵਰਗੇ ਅਾਂਸੂ ਬਾਹਉਂਦਾ ਏ, ਕਿਧਰੇ ਇਹੋ ਕੋਮਲ ਦਿਲ ਗ਼ਰੀਬੀ, ਲਾ ਇਲਮੀ ਅਤੇ ਕਦਾਮਤ ਪਸੰਦੀ ਨੂੰ ਅੰਗਾਰਾ ਬਣ ਕੇ ਜਲਾ ਦੇਣਾ ਚਾਹੁੰਦਾ ਏ, ਕਿਧਰੇ ਤੂਫ਼ਾਨ ਬਣ ਕੇ ਉਸ ਅਨਿਆਏ, ਭ੍ਰਿਸ਼ਟਾਚਾਰ, ਤੰਗਦਿਲੀ ਅਤੇ ਖ਼ੁਦਗਰਜ਼ੀ ਨੂੰ ਉਹਨਾਂ ਡੂੰਘੀਆਂ ਤਹਿਵਾਂ ਵਿਚ ਗਰਕ ਕਰ ਦੇਣਾ ਚਾਹੁੰਦਾ ਏ, ਜਿਥੋਂ ਉਹ ਫੇਰ ਕਦੀ ਉਭਰ ਨ ਸਕਣ।

ਲੇਕਿਨ ਕਵੀ ਬਾਗ਼ੀ ਹੋਵੇ, ਸਮਾਜਵਾਦੀ ਹੋਵੇ ਜਾਂ ਲੋਕ ਹਿਤ ਦੀ ਚਿੰਤਾ ਵਿਚ ਡੁੱਬ ਜਾਵੇ, ਉਹਦੀ ਅਮਰ ਜਵਾਨੀ ਤਾਂ ਖਤਮ ਨਹੀਂ ਹੁੰਦੀ। ਏਸ ਲਈ ਮੋਹਨ ਸਿੰਘ ਜੀ ਹੁਸਨ ਅਤੇ ਪਿਆਰ ਦੇ ਗੀਤ ਵੀ ਗਾਉਂਦੇ ਹਨ। ਇਨ੍ਹਾਂ ਪਿਆਰ ਭਰੇ ਗੀਤਾਂ ਵਿਚ ਫਿਲਾਸਫੀ ਅਤੇ ਛਾਇਆਵਾਦ ਨਹੀਂ। ਅਜਿਹਾ 'ਮਾਡਰਨ ਆਰਟ' ਵੀ ਨਹੀਂ ਜਿਦੇ ਵਿਚੋਂ ਕੁਝ ਪਤਾ ਹੀ ਨ ਲਗੇ, ਬਲਕਿ ਠੋਸ ਅਸਲੀਅਤ ਹੈ। ਮੈਨੂੰ ਇਹ ਗੱਲ ਬਹੁਤ ਚੰਗੀ ਲੱਗੀ। ਇਹਨਾਂ ਗੀਤਾਂ ਅਤੇ ਕਵਿਤਾਵਾਂ ਲਈ ਮੈਂ ਮੋਹਨ ਸਿੰਘ ਜੀ 'ਮਤਵਾਲਾ' ਨੂੰ ਵਧਾਈ ਦੇਂਦਾ ਹਾਂ।

ਨਵੀਂ ਦਿੱਲੀ — ਰਣਬੀਰ
੧੪.੧.੬੧ — ਐਡੀਟਰ ਰੋਜ਼ਾਨਾ 'ਮਿਲਾਪ'